# PUNJAB VIDHAN SABHA

*Wednesday, the 10th March, 2021*

*The Vidhan Sabha met in the Punjab Vidhan Sabha, Vidhan Bhavan, Sector-1, Chandigarh at 10.00 A.M. Mr. Speaker (Rana Kanwar Pal Singh) in the Chair.*

---

## POSTPONED STARRED QUESTION AND ANSWER

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ। ਸਭ ਤੋਂ ਪਹਿਲਾਂ ਮੁਲਤਵੀ ਕੀਤਾ ਗਿਆ ਪ੍ਰਸ਼ਨ ਲਿਆ ਜਾਵੇਗਾ। ਡਾਕਟਰ ਸੁਖਵਿੰਦਰ ਕੁਮਾਰ ਜੀ।

**ਮੁਲਤਵੀ ਕੀਤਾ ਨਿਸ਼ਾਨ ਵਾਲਾ ਪ੍ਰਸ਼ਨ ਨੰ: *2936 ਉੱਤਰ ਵੱਲੋਂ ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) ਪੰਜਾਬੀ ਵਿਚ**

**ਡਾਕਟਰ ਸੁਖਵਿੰਦਰ ਕੁਮਾਰ :** ਸਰ, ਸਾਲ 2004 ਵਿੱਚ ਕਾਂਗਰਸ ਦੀ ਕੈਪਟਨ ਸਰਕਾਰ ਨੇ ਇਹ ਜਿਹੜਾ ਕਾਲਾ ਕਾਨੂੰਨ ਲਿਆਂਦਾ ਸੀ ਜਿਸ ਦੇ ਤਹਿਤ ਅੱਜ ਕੋਈ 2,30,000 ਮੁਲਾਜ਼ਮ ਜਿਹੜਾ ਹੈ ਉਹ ਜਿਹੜੀ ਪੈਨਸ਼ਨ ਸਕੀਮ ਜੋ ਸਾਲ 2004 ਤੋਂ ਪਹਿਲਾਂ ਸੀ ਉਸ ਤੋਂ ਵਾਂਝਾ ਹੋਇਆ ਹੈ। ਸਰ, ਇਨ੍ਹਾਂ ਨੇ, ਮੰਤਰੀ ਸਾਹਿਬ ਨੇ ਇੱਕ ਗੱਲ ਕਹੀ ਕਿ ਅਸੀਂ ਇੱਕ ਕਮੇਟੀ ਦਾ ਗਠਨ ਕੀਤਾ ਹੈ..

**ਮਾਨਯੋਗ ਸਪੀਕਰ:** ਡਾਕਟਰ ਸਾਹਿਬ, ਤੁਸੀਂ ਸਵਾਲ ਪੁੱਛੋ।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਮਿਤੀ 6.8.2019 ਨੂੰ ਇਨ੍ਹਾਂ ਨੇ ਕਮੇਟੀ ਗਠਨ ਕੀਤੀ। ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੀ ਉਸ ਕਮੇਟੀ ਦੀ ਕੋਈ ਮੀਟਿੰਗ ਹੋਈ? ਕੀ ਉਸ ਕਮੇਟੀ ਦਾ ਕੋਈ ਮੈਂਬਰ ਨਾਮਜ਼ਦ ਕੀਤਾ? ਇਹ ਦੱਸਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਕਮੇਟੀ ਹੈ। ਇਨ੍ਹਾਂ ਦੇ ਚੇਅਰਮੈਨ ਮਿਸਟਰ ਡੀ.ਪੀ.ਰੈਡੀ ਸਾਹਿਬ ਨੂੰ ਲਗਾਇਆ ਗਿਆ ਸੀ ਔਰ ਉਸ ਦੀ ਇੱਕ ਮੀਟਿੰਗ ਹੋ ਚੁੱਕੀ ਹੈ। ਜਿਸ ਤਰ੍ਹਾਂ ਮੈਂ ਅਰਜ਼ ਕੀਤੀ ਹੈ ਕਿ ਜਦੋਂ ਉਸ ਦੀ ਫਾਈਨਲ ਰਿਪੋਰਟ ਆ ਜਾਵੇਗੀ ਤਾਂ ਇਸ ਤੇ ਕੋਈ ਨਾ ਕੋਈ, ਅਸੀਂ ਸਰਕਾਰ ਫੈਸਲਾ ਲੈ ਲਵੇਗੀ।

ਸਪੀਕਰ ਸਾਹਿਬ, ਮੈਂ ਇਹ ਪੰਜਾਬ ਦੀਆਂ ਕਰਮਚਾਰੀ ਯੂਨੀਅਨਜ਼ ਸਾਨੂੰ ਮਿਲੀਆਂ ਸੀ, ਉਸ ਵੇਲੇ ਇਨ੍ਹਾਂ ਨੇ ਮੰਗ ਕੀਤੀ ਸੀ ਕਿ ਤੁਸੀਂ ਇਕੱਲੀ ਕਮੇਟੀ ਬਣਾ ਦਿਉ, ਹੋਵੇ ਨਾ ਹੋਵੇ, ਅੱਡ ਗੱਲ ਹੈ, ਕਮੇਟੀ ਬਣਾ ਦਿਉ। ਸਪੀਕਰ ਸਾਹਿਬ, ਕਮੇਟੀ ਬਣ ਚੁੱਕੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਹਾਊਸ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੇ ਜਿੰਨੇ ਸੂਬੇ ਹਨ, ਸਾਰੇ ਸੂਬਿਆਂ ਦੇ ਵਿੱਚ ਨਵੀਂ ਪੈਨਸ਼ਨ ਸਕੀਮ ਹੈ, ਸਿਵਾਏ ਪੱਛਮੀ ਬੰਗਾਲ ਤੋਂ। ਸਪੀਕਰ ਸਾਹਿਬ, ਇਹ ਸਿਰਫ ਇੱਕ ਸੂਬਾ ਰਹਿ ਗਿਆ ਹੈ ਜਿਹੜਾ ਪੁਰਾਣੀ ਪੈਨਸ਼ਨ ਤੇ ਹੈ। ਪੰਜਾਬ ਜਿਹੜਾ ਹੈ ਔਰ ਜਨਾਬ ਨੇ ਇਹ ਫੁਰਮਾਇਆ ਕਿ ਇਹ ਕਾਲੇ ਕਾਨੂੰਨ ਜਿਹੜੇ ਹਨ ਇਹ ਕੈਪਟਨ ਸਾਹਿਬ ਨੇ ਲਾਗੂ ਕੀਤੇ, ਇਹ ਤਾਂ ਜਨਾਬ ਵੀ 10 ਸਾਲ ਸਰਕਾਰ ਰਹੀ ਹੈ, ਕਾਲੇ ਕਾਨੂੰਨ ਤੁਸੀਂ ਉਸ ਵੇਲੇ ਰੱਦ ਕਰ ਦੇਣੇ ਸੀ ।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਮੰਤਰੀ ਸਾਹਿਬ ਨੇ ਇਹ ਦੱਸਿਆ ਹੈ ਕਿ ਵੈਸਟ ਬੰਗਾਲ ਵਿਚ ਇਹ ਸਕੀਮ ਲਾਗੂ ਹੈ। ਸਰ, ਇਹ ਸਟੇਟ ਦਾ ਮੈਟਰ ਹੈ...

**ਮਾਨਯੋਗ ਸਪੀਕਰ:** ਡਾਕਟਰ ਸਾਹਿਬ, ਇੱਕ ਰਿਕੂਐਸਟ ਕਰਨੀ ਹੈ। ਮੈਂ ਸਾਰੇ ਹਾਊਸ ਨੂੰ ਰਿਕੂਐਸਟ ਕਰਦਾ ਹਾਂ ਕਿ ਅੱਜ ਸੈਸ਼ਨ ਦਾ ਲਾਸਟ ਡੇਅ ਹੈ, ਮੈਂ ਸਾਰੇ ਸਤਿਕਾਰਯੋਗ ਮੈਂਬਰਾਂ ਦੇ ਸਵਾਲ ਲਗਾਉਣਾ ਚਾਹੁੰਦਾ ਹਾਂ ਕਿ ਕਿਸੇ ਦਾ ਕੋਈ ਸਵਾਲ ਰਹਿ ਨਾ ਜਾਵੇ। ਇਸ ਕਰਕੇ ਮੁਕਤਸਰ ਔਰ ਜਲਦੀ ਜਲਦੀ ਆਪਣਾ ਕੰਮ ਨਿਪਟਾਉ ਤਾਂ ਕਿ ਵਾਰੀ ਸਭ ਦੀ ਆ ਜਾਵੇ।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਇਹ ਪੈਨਸ਼ਨ ਜਿਹੜੀ ਹੈ, ਇਹ ਸਟੇਟ ਮੈਟਰ ਹੈ । ਸਰ, ਹੁਣ ਰਾਜਸਥਾਨ ਨੇ ਵੀ ਸਾਲ 2004 ਤੋਂ ਜੋ ਪਹਿਲਾਂ ਵਾਲੀ ਪੈਨਸ਼ਨ ਸਕੀਮ ਸੀ ਉਹ ਲਾਗੂ ਕਰ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ 2004 ਤੋਂ ਪਹਿਲਾਂ ਜੇਕਰ ਕਿਸੇ ਮੁਲਾਜ਼ਮ ਦੀ ਜਾਂ ਅਧਿਕਾਰੀ ਦੀ ਡੈਥ ਹੋ ਜਾਂਦੀ ਸੀ ਤਾਂ ਉਸ ਦੀ ਫੈਮਿਲੀ ਨੂੰ ਨੌਕਰੀ ਔਰ ਉਸ ਦੀ ਫੈਮਿਲੀ ਨੂੰ ਜਿੰਨੇ ਵੀ ਬੈਨੀਫਿੱਟਸ ਦਿੱਤੇ ਜਾਂਦੇ ਸੀ, ਰਿਟਾਇਰਮੈਂਟ ਤੋਂ ਬਾਅਦ ਸਾਰੇ ਬੈਨਫਿੱਟਸ ਦਿੱਤੇ ਜਾਂਦੇ ਸੀ, ਇਥੋਂ ਤੱਕ ਐਕਸ ਗ੍ਰੇਸ਼ੀਆ ਗਰਾਂਟ ਵੀ 10 ਲੱਖ ਦਿੱਤੀ ਜਾਂਦੀ ਸੀ । ਕੀ ਮੰਤਰੀ ਸਾਹਿਬ, ਇਹ ਐਨਸ਼ੋਅਰ ਕਰਨਗੇ ਕਿ ਜਿਹੜੀ 2004 ਤੋਂ ਬਾਅਦ ਵੀ ਪੈਨਸ਼ਨ ਸਿਸਟਮ ਸਟਾਰਟ ਹੋਇਆ ਹੈ, ਉਸ ਵਿੱਚ ਜੇਕਰ ਕਿਸੇ ਮੁਲਾਜ਼ਮ ਦੀ 10 ਸਾਲ ਤੋਂ ਬਾਅਦ ਡੈੱਥ ਹੋ ਜਾਂਦੀ ਹੈ, ਕੀ ਉਸ ਨੂੰ ..

**ਮਾਨਯੋਗ ਸਪੀਕਰ:** ਬੈਠੋ, ਬੈਠੋ। ਕੀ ਸਾਲ 2004 ਤੋਂ ਪਹਿਲਾਂ ਜਿਹੜੇ ਬੈਨੀਫਿੱਟਸ ਸੀ ਉਸ ਉਤੇ ਵਿਚਾਰ ਕਰੋਗੇ ਕਿ ਉਹ ਵੀ ਦਿੱਤੇ ਜਾਣ?

**ਮੰਤਰੀ:** ਵਿਚਾਰ ਕੀਤਾ ਜਾਵੇਗਾ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਕਮੇਟੀ ਦਸੰਬਰ, 2016 ਦੀ ਬਣੀ ਹੋਈ ਹੈ ਅਤੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਕ ਮੀਟਿੰਗ ਹੋਈ ਹੈ। ਸਪੀਕਰ ਸਾਹਿਬ, ਪੰਜ ਸਾਲਾਂ ਵਿੱਚ ਇਕ ਮੀਟਿੰਗ ਹੋਈ ਹੈ, ਇਸ ਦਾ ਕੀ ਮਤਲਬ ਹੈ? ਕੀ ਕਮੇਟੀ ਨੇ ਰਿਪੋਰਟ ਨਹੀਂ ਦੇਣੀ? ਮੇਰੀ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਇਸ ਕਮੇਟੀ ਨੂੰ ਰਿਪੋਰਟ ਦੇਣ ਲਈ ਸਮਾਂ ਬੱਧ ਕੀਤਾ ਜਾਵੇ ਕਿ 2-3 ਮਹੀਨਿਆਂ ਵਿੱਚ ਇਸ ਕਮੇਟੀ ਦੀ ਰਿਪੋਰਟ ਆਉਣੀ ਚਾਹੀਦੀ ਹੈ। ਸਾਲ 2004 ਤੋਂ ਪੈਨਸ਼ਨ ਬੰਦ ਹੈ ਅਤੇ ਅੱਜ 2021 ਆ ਗਿਆ ਹੈ, ਇਹ ਕਮੇਟੀ 2016 ਦੀ ਬਣੀ ਹੋਈ ਹੈ ਪਰ ਮੀਟਿੰਗ ਇਕ ਹੋਈ ਹੈ। ਇਸ ਦਾ ਮਤਲਬ ਅਸੀਂ ਮੁਲਾਜ਼ਮਾਂ ਨਾਲ ਲਗਾਤਾਰ ਮਜ਼ਾਕ ਕਰ ਰਹੇ ਹਾਂ, ਉਨ੍ਹਾਂ ਨੂੰ ਲਗਾਤਾਰ ਧੋਖਾ ਦੇ ਰਹੇ ਹਾਂ। ਮੇਰੀ ਰਿਕੁਐਸਟ ਹੈ ਕਿ ਇਸ ਕਮੇਟੀ ਦੀ ਰਿਪੋਰਟ within three months table ਹੋਣੀ ਚਾਹੀਦੀ ਹੈ।

**Mr. Speaker :** FM Sahib, it needs your intervention.

**ਵਿੱਤ ਮੰਤਰੀ** : ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕਰਾਂਗੇ ਕਮੇਟੀ ਨੂੰ ਜਲਦੀ ਤੋਂ ਜਲਦੀ ਆਪਣੀ ਰਿਪੋਰਟ ਦੇਣ ਲਈ ਪਰ ਅਸੀਂ ਉਨ੍ਹਾਂ ਨੂੰ ਮਜ਼ਬੂਰ ਨਹੀਂ ਕਰ ਸਕਦੇ।

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 3135

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 3142

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

***3215. ਉੱਤਰ ਵਲੋਂ ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ) ਪੰਜਾਬੀ ਵਿਚ**

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ:** ਸਪੀਕਰ ਸਾਹਿਬ, ਧੰਨਵਾਦ। ਵੈਸੇ ਮੇਰੀ ਮੰਤਰੀ ਜੀ ਨਾਲ ਗੱਲ ਹੋ ਗਈ ਸੀ ਪਰ ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੁਧਾਰ ਹਸਪਤਾਲ ਵਿੱਚ ਜਿਹੜਾ ਜੈਨਰੇਟਰ ਹੈ, ਉਹ 15 ਕੇ.ਵੀ ਦਾ ਹੈ ਅਤੇ 20 ਸਾਲ ਪੁਰਾਣਾ ਹੈ। ਮੈਂ ਲਿਖਤੀ ਰੂਪ ਵਿੱਚ ਵੀ 2-3 ਵਾਰ ਬੇਨਤੀ ਕੀਤੀ ਸੀ ਕਿ ਸੁਧਾਰ ਹਸਪਤਾਲ ਵਿੱਚ ਜੈਨਰੇਟਰ 30 ਕੇ.ਵੀ ਜਾਂ 40 ਕੇ.ਵੀ ਦਾ ਲਗਾਇਆ ਜਾਵੇ ਕਿਉਂਕਿ ਉਥੇ ਲੋਡ ਵੀ ਵੱਧ ਗਿਆ ਹੈ ਅਤੇ ਡੈੱਡ ਬਾਡੀਜ਼ ਵੀ ਆਉਂਦੀਆਂ ਹਨ। ਇਹ ਸਾਰਾ ਸਿਸਟਮ ਸਹੀ ਤਰੀਕੇ ਨਾਲ ਚੱਲ ਸਕੇ ਇਸ ਵਾਸਤੇ ਵੱਡਾ ਜੈਨਰੇਟਰ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨ੍ਹਾਂ ਨੇ ਰਾਏਕੋਟ ਦਾ ਸਵਾਲ ਲਗਾਇਆ ਸੀ ਅਤੇ ਸੁਧਾਰ ਵੱਖਰਾ ਪੈਂਦਾ ਹੈ ਪਰ don't worry, ਜੈਨਰੇਟਰ ਨਵਾਂ ਲਗਾ ਦੇਵਾਂਗੇ।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ:** ਧੰਨਵਾਦ ਜੀ।

**ਸਰਦਾਰ ਜਗਦੇਵ ਸਿੰਘ** : ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਮੇਰੇ ਹਲਕੇ ਵਿੱਚ ਸਬ ਡਵੀਜ਼ਨ ਬਣਿਆਂ 5-6 ਸਾਲ ਹੋ ਗਏ ਹਨ ਪਰੰਤੂ ਹਾਲੇ ਤੱਕ ਹਸਪਤਾਲ ਨੂੰ ਸਬ ਡਵੀਜ਼ਨ ਪੱਧਰ ਦਾ ਨਹੀਂ ਬਣਾਇਆ ਗਿਆ ਹੈ। ਮੰਤਰੀ ਜੀ ਨੇ ਆਖਿਆ ਸੀ ਕਿ ਅਸੀਂ ਬਣਾ ਚੁੱਕੇ ਹਾਂ। ਮੰਤਰੀ ਜੀ ਕਿਰਪਾ ਕਰਕੇ ਦੱਸਣ ਕਿ ਕਦੋਂ ਤੱਕ ਬਣਨ ਦੀ ਸੰਭਾਵਨਾ ਹੈ?

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ।

**ਮੰਤਰੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਾਰ ਬਜਟ ਵਿੱਚ ਪ੍ਰੋਵੀਜ਼ਨ ਰੱਖੀ ਹੈ। ਜਿਹੜੀ ਪਹਿਲੀ ਅਕਾਲੀ ਗੌਰਮਿੰਟ ਸੀ ਇਸ ਨੇ ਬਹੁਤ ਸਾਰੇ ਹਸਪਤਾਲ ਡੀਗ੍ਰੇਡ ਕਰ ਦਿੱਤੇ ਸਨ, ਉਨ੍ਹਾਂ ਨੂੰ ਦੁਬਾਰਾ ਅੱਪਗ੍ਰੇਡ ਕਰਨ ਦੀ ਜ਼ਰੂਰਤ ਹੈ ਅਤੇ ਮੋੜ ਮੰਡੀ ਸਾਡੀ ਉਸ ਬਜਟ ਪ੍ਰੋਵੀਜ਼ਨ ਵਿੱਚ ਰੱਖਿਆ ਹੋਇਆ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ। ਵੈਦ ਸਾਹਿਬ, ਬੋਲੋ ਜੀ। ਵੈਦ ਸਾਹਿਬ ਬੈਠੇ ਹਨ।

---

***3310. ਉੱਤਰ ਵਲੋਂ ਸਿੱਖਿਆ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ) ਪੰਜਾਬੀ ਵਿਚ**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) ਆਪਣੀ ਸੀਟ ਤੇ ਬੈਠੇ ਮੋਬਾਈਲ ਤੇ ਗੱਲ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਵੈਦ ਜੀ, ਮੈਨੂੰ ਹੁਣ ਤੁਹਾਡੇ ਨਾਲ ਗਿਲਾ ਹੋ ਗਿਆ ਹੈ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਬਿਲਕੁਲ ਸਰ।

**ਮਾਨਯੋਗ ਸਪੀਕਰ** : ਤੁਸੀਂ ਫੋਨ ਨਹੀਂ ਸੁਣ ਸਕਦੇ। ਪਹਿਲਾਂ ਆਪਣਾ ਫੋਨ ਬੰਦ ਕਰੋ। This is wrong on your part.

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਹਾਂ ਜੀ, ਸਰ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ, this is wrong on your part ਕਿ ਤੁਸੀਂ ਹਾਊਸ ਵਿੱਚ ਆ ਕੇ ਫੋਨ ਸੁਣ ਰਹੇ ਸੀ।

**Sardar Kuldeep Singh Vaid (Bulara)** : I am sorry, sir.

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਇਸ ਵਿੱਚ ਅਤੀ ਜ਼ਰੂਰੀ ਸਕੂਲ ਅਪਗ੍ਰੇਡ ਕਰਨ ਵਾਲੇ ਹੋਣਗੇ, ਅੱਜ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਪੰਜਾਬ ਦੇ 200-250 ਸਕੂਲਾਂ ਨੂੰ ਅਪਗ੍ਰੇਡ ਕਰਨ ਵਾਸਤੇ ਮਨਜ਼ੂਰੀ ਦਿੱਤੀ ਹੈ, ਉਸ ਵਿੱਚ ਮੈਂਬਰ ਸਾਹਿਬ ਦੇ 1-2 ਸਕੂਲਾਂ ਨੂੰ ਅਪਗ੍ਰੇਡ ਕਰਨ ਵਾਸਤੇ ਅਸੀਂ ਜ਼ਰੂਰ ਪਹਿਲ ਕਦਮੀ ਕਰਾਂਗੇ ਅਤੇ ਇਸ ਦੇ ਨਾਲ ਹੀ ਇਨ੍ਹਾਂ ਨੇ ਜਿਹੜੀ ਸਟਾਫ ਸ਼ਾਰਟੇਜ ਦੀ ਗੱਲ ਕੀਤੀ ਹੈ, ਇਹ ਸਾਰਿਆਂ ਨੂੰ ਪਤਾ ਹੀ ਹੈ ਮਾਨਯੋਗ ਮੁੱਖ ਮੰਤਰੀ, ਪੰਜਾਬ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਹੇਠ ਪੰਜਾਬ ਵਿੱਚ ਸਿੱਖਿਆ ਵਿਭਾਗ ਵਿੱਚ 23,000 ਅਧਿਆਪਕਾਂ ਦੀ ਭਰਤੀ ਹੋ ਚੁੱਕੀ ਹੈ ਅਤੇ 8000 ਜਾਂ 9000 ਹੋਰ ਦੀ ਭਰਤੀ ਦਾ ਪ੍ਰਾਸੈੱਸ ਚੱਲ ਰਿਹਾ ਹੈ। ਜਦੋਂ ਵੀ ਇਹ ਭਰਤੀ ਮੁਕੰਮਲ ਹੋ ਜਾਵੇਗੀ ਤਾਂ ਸਾਰੇ ਸਕੂਲਾਂ ਵਿੱਚ ਜਿੱਥੇ ਜਿੱਥੇ ਵੀ ਟੀਚਰਾਂ ਦੀ ਘਾਟ ਹੈ, ਉਥੇ ਟੀਚਰ ਭੇਜੇ ਜਾਣਗੇ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਆਨਰੇਬਲ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ 1-2 ਸਕੂਲ ਅਪਗ੍ਰੇਡ ਕਰ ਦਿੱਤੇ ਜਾਣਗੇ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਗਿੱਲ ਹਲਕਾ ਪੰਜਾਬ ਦਾ ਸਭ ਤੋਂ ਵੱਡਾ ਹਲਕਾ ਹੈ ਅਤੇ ਜਿਹੜਾ ਬੇਟ ਦਾ ਏਰੀਆ ਹੈ, ਜੋ ਕਿ ਸਤਲੁਜ ਦਰਿਆ ਦੇ ਨਾਲ ਦਾ ਏਰੀਆ ਹੈ, down the stream left side, ਉਥੋਂ ਦੇ ਸਕੂਲਾਂ ਦੀ ਹਾਲਤ

ਜ਼ਿਆਦਾ ਚੰਗ ਨਹੀਂ ਹੈ। ਆਨਰੇਬਲ ਸਪੀਕਰ ਸਾਹਿਬ, ਮੈਂ ਤੁਹਾਨੂੰ ਇੱਕ ਐਗਜ਼ਾਂਪਲ ਕੋਟ ਕਰਨੀ ਚਾਹੁੰਦਾ ਹਾਂ ਕਿ 1962 ਦਾ ਇੱਕ ਸਕੂਲ ਹੈ, ਜਿਸ ਦੇ ਬਾਰੇ ਮੈਂ ਵਾਰ ਵਾਰ ਲਿਖ ਰਿਹਾ ਹਾਂ, ਉਸ ਨੂੰ ਅਪਗਰੇਡ ਕਰਨਾ ਬੇਟ ਹਲਕੇ ਬਹੁਤ ਬਹੁਤ ਇੰਪੌਰਟੈਂਟ ਹੈ ਕਿਉਂਕਿ ਉਥੇ ਸਕੂਲ ਘੱਟ ਹਨ। ਮੈਂ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ 13 ਉਹ ਸਕੂਲ ਦਿੱਤੇ ਸੀ, ਜਿਹੜੇ ਮੋਸਟ ਇੰਪੌਰਟੈਂਟ ਸੀ...

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ, ਸਵਾਲ ਦਾ ਜਵਾਬ ਤਾਂ ਆ ਗਿਆ, ਕਿ 13 ਦੇ ਵਿੱਚੋਂ ਘੱਟ-ਘੱਟ 6-7 ਸਕੂਲ ਅਜਿਹੇ ਹਨ ਜਿਹੜੇ ਬਹੁਤ ਇੰਪੌਰਟੈਂਟ ਹਨ, ਕਿਰਪਾ ਕਰਕੇ ਉਨ੍ਹਾਂ ਨੂੰ ਅਪਗਰੇਡ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਇਨ੍ਹਾਂ ਦੀ ਰਿਕੁਐਸਟ ਹੈ ਕਿ ਇਹ ਹਲਕਾ ਸਭ ਤੋਂ ਵੱਡਾ ਹੈ, ਇਸ ਕਰਕੇ ਇਨ੍ਹਾਂ ਨੂੰ ਅਪਗ੍ਰੇਡ ਕਰਨ ਲਈ ਸ਼ਰਤਾਂ ਵਿੱਚ ਥੋੜ੍ਹੀ ਰਿਆਇਤ ਕਰ ਦਿਉ।

**ਮੰਤਰੀ:** ਸਰ, ਗੱਲ ਇਹ ਹੈ ਕਿ ਸਾਡੀ ਸਰਕਾਰ ਨੇ ਅੱਜ ਤੱਕ ਕਮੀਆਂ ਪੂਰੀਆਂ ਕਰਨ ਉਪਰੰਤ ਹੀ ਸਕੂਲਾਂ ਨੂੰ ਅਪਗ੍ਰੇਡ ਕੀਤਾ ਹੈ, ਜਦੋਂ ਅਸੀਂ ਸਕੂਲ ਅਪਗ੍ਰੇਡ ਕਰਦੇ ਹਾਂ ਤਾਂ ਸਾਨੂੰ ਪਹਿਲਾਂ ਉਥੇ ਕਮਰਿਆਂ ਦੀ ਗਿਣਤੀ ਵੇਖਣੀ ਪੈਂਦੀ ਹੈ ਅਤੇ ਫਿਰ ਉਥੇ ਨਵੇਂ ਟੀਚਰਾਂ ਦੀ ਭਰਤੀ ਕਰਨੀ ਪੈਂਦੀ ਹੈ ਤਾਂ ਉਹ ਸਕੂਲ ਗਰਾਊਂਡ ਦੇ ਉਪਰ ਐਕਚੁਅਲੀ ਅਪਗ੍ਰੇਡ ਹੋ ਪਾਉਂਦਾ ਹੈ। ਸੋ, ਇਸ ਗੱਲ ਨੂੰ ਦੇਖਦੇ ਹੋਏ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਗਰ ਅਸੀਂ ਅੱਜ ਵਿਧਾਨ ਸਭਾ ਦੇ ਬਜਟ ਵਿੱਚ 250 ਸਕੂਲਾਂ ਨੂੰ ਅਪਗ੍ਰੇਡ ਕਰਨ ਵਾਸਤੇ ਤਜਵੀਜ਼ ਰੱਖੀ ਹੈ, ਅਸੀਂ ਉਸ ਦੀ ਪ੍ਰੋਵੀਜ਼ਨ ਵੀ ਕਰ ਰਹੇ ਹਾਂ ਕਿ ਉਨ੍ਹਾਂ ਸਕੂਲਾਂ ਦੇ ਵਿੱਚ ਕਮਰਿਆਂ ਦੀ ਉਸਾਰੀ ਵੀ ਕਰ ਸਕੀਏ ਤੇ ਟੀਚਰਾਂ ਦੀ ਭਰਤੀ ਵੀ ਕਰ ਸਕੀਏ ਤਾਂ ਕਿ ਉਹ ਸਕੂਲ ਐਕਚੁਅਲ ਦੇ ਵਿੱਚ ਅਪਗ੍ਰੇਡ ਹੋ ਜਾਣ, ਇਕੱਲੀ ਅਨਾਊਂਸਮੈਂਟ ਹੀ ਨਾ ਰਹਿ ਜਾਵੇ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਸਪੀਕਰ ਸਾਹਿਬ, ਕਮਰੇ ਬਣਾਉਣ ਦੀ ਮੇਰੀ ਜ਼ਿੰਮੇਵਾਰੀ ਹੈ ਜੀ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਤੁਹਾਡੀ ਗੱਲ ਆ ਗਈ ਹੈ।

---

***3040 ਜਵਾਬ ਵਲੋਂ ਉਦਯੋਗ ਤੇ ਕਮਰਸ ਮੰਤਰੀ (ਸ਼੍ਰੀ ਸੁੰਦਰ ਸ਼ਾਮ ਅਰੋੜਾ) ਪੰਜਾਬੀ ਵਿੱਚ**

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਸਰਕਾਰ ਨੇ ਬੜੇ ਵੱਡੇ ਦਾਅਵੇ ਕੀਤੇ ਹਨ ਕਿ 16 ਲੱਖ ਬੱਚਿਆਂ ਨੂੰ ਰੁਜ਼ਗਾਰ ਦੇਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਰੁਜ਼ਗਾਰ ਤਾਂ ਹੀ ਮਿਲੇਗਾ ਜੇ ਕੋਈ ਨਵੀਂ ਇਨਵੈਸਟਮੈਂਟ ਤੇ ਨਵੀਂ ਇੰਡਸਟਰੀ ਆਵੇਗੀ। ਮੇਰਾ ਮੰਤਰੀ ਜੀ ਨੂੰ ਇੱਕੋ ਹੀ ਸਵਾਲ ਹੈ ਕਿ ਜਿਹੜੇ ਆਪਾਂ ਐਮ.ਓ.ਯੂ. ਸਾਈਨ ਕੀਤੇ ਸੀ, ਇਨ੍ਹਾਂ ਵਿੱਚੋਂ ਪਿਛਲੇ ਚਾਰ ਸਾਲ ਵਿੱਚ ਕਿੰਨੇ ਪ੍ਰੋਜੈਕਟ ਟੋਟਲ ਕੰਪਲੀਟ ਹੋ ਗਏ ਹਨ? ਔਰ ਉਨ੍ਹਾਂ ਕੰਪਲੀਟ ਹੋਏ ਪ੍ਰੋਜੈਕਟਾਂ ਵਿੱਚ ਹੁਣ ਤੱਕ ਕਿੰਨੇ ਬੱਚਿਆਂ ਨੂੰ ਰੁਜ਼ਗਾਰ ਮਿਲ ਗਿਆ ਹੈ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਐਮ.ਓ.ਯੂ. ਸੀ, ਮਾਨਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੇ ਨਿਰਦੇਸ਼ਾਂ ਅਨੁਸਾਰ, ਜਿਹੜਾ ਕਿ ਮੈਂ ਇਨ੍ਹਾਂ ਨੂੰ ਪਹਿਲਾਂ ਜਵਾਬ ਦੇ ਚੁੱਕਿਆ ਹਾਂ। ਉਹ ਐਮ.ਓ.ਯੂ. ਸਾਈਨ ਕਰਨੇ ਬਾਅਦ ਵਿੱਚ ਬੰਦ ਕਰ ਦਿੱਤੇ ਸੀ ਤੇ ਟੋਟਲ ਅਸੀਂ ਡਾਇਰੈਕਟ ਇਨਵੈਸਟਮੈਂਟ ਲਈ ਐਪਲੀਕੇਸ਼ਨਾਂ ਮੰਗੀਆਂ ਸੀ, ਉਸ ਤਹਿਤ 1779 ਐਪਲੀਕੇਸ਼ਨਾਂ ਸਾਡੇ ਕੋਲ ਆਈਆਂ ਸੀ। ਜਿਹੜੀ ਟੋਟਲ 71,555 ਕਰੋੜ ਰੁਪਏ ਦੀ ਜਿਹੜੀ ਇਨਵੈਸਟਮੈਂਟ ਸਾਡੇ ਕੋਲ ਆਈ ਹੈ, ਉਸ ਦੇ ਵਿੱਚੋਂ 46,000 ਕਰੋੜ ਰੁਪਏ ਦੀ ਐਮ.ਓ.ਯੂ. ਤੋਂ ਬਾਅਦ ਡਾਇਰੈਕਟ ਇਨਵੈਸਟਮੈਂਟ ਜਿਹੜੀ ਆਈ ਹੈ, ਉਸ ਦੇ ਵਿੱਚੋਂ 50% ਦੇ ਤਕਰੀਬਨ ਚਾਲੂ ਹਾਲਤ ਵਿੱਚ ਹੈ। ਇਸ ਦੇ ਵਿੱਚ 1 ਲੱਖ 10,000 ਦੇ ਕਰੀਬ ਜੌਬਜ਼ ਲੱਗ ਚੁੱਕੀਆਂ ਹਨ। 30% ਉਸਾਰੀ ਅਧੀਨ ਹੈ ਜਾਂ ਮਸ਼ੀਨਾਂ ਲੱਗ ਰਹੀਆਂ ਹਨ ਅਤੇ ਜਿਹੜੀ 20% ਬਾਕੀ ਹੈ, ਉਨ੍ਹਾਂ ਵਿਚੋਂ ਵੀ ਕਿਸੇ ਦੀ ਡੀ.ਪੀ.ਆਰ. ਬਣ ਚੁੱਕੀ ਹੈ, ਤਕਰੀਬਨ 2 ਲੱਖ 80,000 ਦਾ ਸਾਡਾ ਅਨੁਮਾਨ ਸੀ, ਮੈਂ ਉਮੀਦ ਕਰਦਾ ਹਾਂ ਕਿ ਬਹੁਤ ਜਲਦ ਹੀ ਇਹ ਪੂਰਾ ਹੋ ਜਾਵੇਗਾ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 71,555 ਕਰੋੜ ਰੁਪਏ ਦੇ ਨਿਵੇਸ਼ ਤੇ ਸਾਈਨ ਹੋਏ ਹਨ। ਪਰ ਜਿਹੜੇ ਅੰਡਰ ਕੰਸਟ੍ਰਕਸ਼ਨ ਪ੍ਰੋਜੈਕਟ ਹਨ, ਉਹ 25,000 ਕਰੋੜ ਰੁਪਏ ਦੇ ਹਨ। ਮਤਲਬ ਉਹ ਕੰਪਲੀਟ ਨਹੀਂ ਹੋਏ, ਉਹ 25, 000 ਕਰੋੜ ਰੁਪਏ ਵਾਲੇ ਪ੍ਰੋਜੈਕਟ ਚੱਲ ਰਹੇ ਹਨ?

**ਮੰਤਰੀ:** ਸਰ, ਮੈਂ ਇਹ ਨਹੀਂ ਕਿਹਾ ਜੀ। ਮੈਂ ਇਨ੍ਹਾਂ ਨੂੰ ਇਹ ਕਿਹਾ ਹੈ ਕਿ 46,000 ਕਰੋੜ ਰੁਪਏ ਦੇ ਜਿਹੜੇ ਪਹਿਲੇ ਐਮ.ਓ.ਯੂ ਹੋਏ ਸੀ, ਉਨ੍ਹਾਂ ਦੇ ਵਿੱਚੋਂ 25,000 ਕਰੋੜ ਰੁਪਏ ਦੇ ਇੰਪਲੀਮੈਂਟ ਹੋਏ। ਫਿਰ ਮਾਨਯੋਗ ਸੀ.ਐਮ. ਕੈਪਟਨ ਅਮਰਿੰਦਰ ਸਿੰਘ ਜੀ ਦੇ ਨਿਰਦੇਸ਼ ਅਨੁਸਾਰ ਅਸੀਂ ਐਮ.ਓ.ਯੂ. ਬੰਦ ਕਰ ਦਿੱਤੇ। ਡਾਇਰੈਕਟ ਐਪਲੀਕੇਸ਼ਨਾਂ ਲਈਆਂ, ਉਸ ਦੇ ਵਿੱਚ 46,000 ਕਰੋੜ ਰੁਪਏ ਦੀ ਨਵੀਂ ਇਨਵੈਸਟਮੈਂਟ ਆਈ। ਉਸ ਦੇ ਵਿੱਚ 50% ਜਿਹੜੀ ਟੋਟਲ 71,555 ਕਰੋੜ ਰੁਪਏ ਦੀ ਇਨਵੈਸਟਮੈਂਟ ਹੈ, ਇਸ ਦੇ ਵਿੱਚੋਂ 50% ਜੋ

ਹੈ, ਇਹ ਪੂਰਨ ਰੂਪ ਵਿੱਚ ਪੂਰੀ ਹੋ ਚੁੱਕੀ ਹੈ ਅਤੇ ਜਿਹੜੀ ਬਾਕੀ 30% ਹੈ, ਉਹ ਕਿਤੇ ਮਸ਼ੀਨਰੀ ਲੱਗ ਰਹੀ ਹੈ, ਕਿਤੇ ਥੋੜ੍ਹਾ ਬਹੁਤਾ ਕੰਮ ਰਹਿੰਦਾ ਹੈ। ਜਿਹੜੀ ਟੋਟਲ 20% ਬਾਕੀ ਹੈ, ਇਸ ਦੇ ਵੀ ਮਤਲਬ ਸਾਡੇ ਜਿਹੜੀਆਂ ਐਨ.ਓ.ਸੀਜ਼ ਤੇ ਡੀ.ਪੀ.ਆਰਜ਼ ਵਗੈਰਾ ਬਣ ਚੁੱਕੀਆਂ ਹਨ, ਬਹੁਤ ਜਲਦ ਇਹ ਸਾਰਾ ਵੀ ਪੂਰਾ ਹੋ ਜਾਵੇਗਾ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਕੀ ਮੰਤਰੀ ਜੀ ਕਿਸੇ ਇਕ ਪ੍ਰਾਜੈਕਟ ਦਾ ਨਾਂ ਦੱਸ ਸਕਦੇ ਹਨ, ਜਿਸ ਵਿਚ 500 ਕਰੋੜ ਦੀ ਇਨਵੈਸਟਮੈਂਟ ਹੋਈ ਹੋਵੇ ਅਤੇ ਕੰਪਲੀਟ ਹੋ ਗਿਆ ਹੋਵੇ। ਜਿਹੜਾ ਇਸੇ ਸਰਕਾਰ ਵਿਚ ਸਾਈਨ ਹੋਇਆ ਹੋਵੇ ਅਤੇ ਇਸੇ ਸਰਕਾਰ ਵਿਚ ਕੰਪਲੀਟ ਹੋਇਆ ਹੋਵੇ।

**ਮੰਤਰੀ:** ਬਨ ਬੇਰੀ ਲਿਮਟਿਡ, ਪਠਾਨਕੋਟ, ਇਹ 800 ਕਰੋੜ ਦਾ ਪ੍ਰਾਜੈਕਟ ਸੀ। 1820 ਲੋਕ ਇੱਥੇ ਕੰਮ ਕਰ ਰਹੇ ਹਨ। ਬਰਨਾਲੇ ਵਿਚ 231 ਕਰੋੜ ਦਾ ਪ੍ਰਾਜੈਕਟ ਲੱਗਿਆ ਹੈ।

**ਸ਼੍ਰੀ ਐਨ.ਕੇ.ਸ਼ਰਮਾ:** ਜਿਹੜੇ ਪ੍ਰਾਜੈਕਟ ਤੁਹਾਡੀ ਸਰਕਾਰ ਵਿਚ ਸਾਈਨ ਹੋਏ ਹੋਣ।

**ਮੰਤਰੀ:** ਮੈਂ ਉਨ੍ਹਾਂ ਪ੍ਰਾਜੈਕਟਾਂ ਦੀ ਡਿਟੇਲ ਹੀ ਦੇ ਰਿਹਾ ਹਾਂ ਜੀ, ਜਿਹੜੇ ਹੁਣ ਇਸੇ ਸਰਕਾਰ ਵਿਚ ਬਣੇ ਹਨ। ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਕਰਨ, ਇਨ੍ਹਾਂ ਨੂੰ ਇਕੱਲੀ ਇਕੱਲੀ ਗੱਲ ਦਾ ਜਵਾਬ ਦੇ ਦਿੰਦੇ ਹਾਂ। ਸਪੀਕਰ ਸਾਹਿਬ, ਇਹ ਪਹਿਲੀਆਂ ਸਰਕਾਰਾਂ ਵੇਲੇ ਹੁੰਦਾ ਸੀ ਕਿ ਐਮ.ਓ.ਯੂ. ਕਰਵਾ ਕੇ ਕਰੋੜਾਂ ਰੁਪਏ ਦੀ ਐਡਵਰਟਾਈਜ਼ਮੈਂਟ ਕੀਤੀ ਜਾਂਦੀ ਸੀ ਪਰ ਅਸੀਂ ਉਹ ਐਮ.ਓ.ਯੂ. ਖਤਮ ਕਰ ਦਿੱਤੇ, ਹੁਣ ਡਾਇਰੈਕਟ ਐਪਲੀਕੇਸ਼ਨ ਦੇ ਕੇ ਡਾਇਰੈਕਟ ਇੰਡਸਟਰੀ ਲੱਗ ਰਹੀ ਹੈ।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ:** ਬੈਠੋ ਬੈਠੋ। ਸ਼ਰਮਾ ਜੀ, ਤੁਹਾਡੀਆਂ ਤਿੰਨ ਸਪਲੀਮੈਂਟਰੀਆਂ ਹੋ ਗਈਆਂ, ਚੌਥੀ ਨਹੀਂ ਮਿਲਦੀ। ਅਗਲਾ ਸਵਾਲ।

---

***3050 ਜਵਾਬ ਵੱਲੋਂ ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) ਪੰਜਾਬੀ ਵਿਚ**

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਪੱਥਰ ਪਾਇਆਂ ਨੂੰ 5 ਸਾਲ ਹੋ ਗਏ ਹਨ, ਲੋਕ ਢਿਗਦੇ ਰਹਿੰਦੇ ਹਨ, ਰੇੜੀਆਂ ਵਾਲੇ ਢਿਗਦੇ ਹਨ, ਲੋਕ ਜ਼ਖਮੀ ਹੁੰਦੇ ਹਨ। ਕੀ 5 ਸਾਲ ਤੱਕ ਉਸ ਨਗਰ ਕੌਂਸਲ ਕੋਲ ਫੰਡ ਆਏ ਹੀ ਨਹੀਂ। ਪਿਛਲੇ 5 ਸਾਲਾਂ ਵਿਚ ਉਸ

ਨਗਰ ਕੌਂਸਲ ਨੇ ਕਈ ਹੋਰ ਸੜਕਾਂ ਬਣਾ ਦਿੱਤੀਆਂ ਪਰ ਜਿਹੜੀ ਸੜਕ ਤੇ ਪੱਥਰ ਪਾਇਆ ਹੋਇਆ ਹੈ, ਉਸ ਤੇ ਲੁੱਕ ਕਦੋਂ ਪਾਈ ਜਾਵੇਗੀ। ਹੁਣ ਤਾਂ ਪੱਥਰ ਵੀ ਖਿੰਡ ਪੁੰਡ ਗਿਆ ਹੈ। ਉਥੇ ਬਸਤੀ ਵਾਲੇ ਲੋਕਾਂ ਦੀ ਬਹੁਤ ਬੁਰੀ ਹਾਲਤ ਹੈ। ਉਹ ਸੜਕ ਇਕ ਸ਼ਹੀਦ ਦੇ ਨਾਂ ਤੇ ਬਣਾਈ ਗਈ ਸੀ ਤੇ ਉਹ ਸੜਕ ਸ਼ਹੀਦਾਂ ਨੂੰ ਮੂੰਹ ਚਿੜਾ ਰਹੀ ਹੈ ਕਿ ਇਹ ਸਰਕਾਰ ਸ਼ਹੀਦਾਂ ਨੂੰ ਇਸ ਤਰ੍ਹਾਂ ਮਾਣ ਦਿੰਦੀ ਹੈ। ਉਸ ਸੜਕ ਤੇ ਅਕਾਲੀ ਸਰਕਾਰ ਨੇ 2016 ਵਿਚ ਪੱਥਰ ਪਾਇਆ ਸੀ।

**ਮੰਤਰੀ:** ਸਪੀਕਰ ਸਾਹਿਬ, ਜਿਹੜੀ ਮੌੜ ਮਿਉਂਸੀਪਲ ਕਮੇਟੀ ਹੈ, ਜੇਕਰ ਉਸ ਦੀ ਇਨਕਮ ਦੀ ਗੱਲ ਕਰੀਏ ਤਾਂ ਉਨ੍ਹਾਂ ਦਾ ਐਸਟੈਬਲਿਸ਼ਮੈਂਟ ਦਾ ਖਰਚਾ ਹੀ ਬੜੀ ਮੁਸ਼ਕਲ ਨਾਲ ਨਿਕਲਦਾ ਹੈ ਜੀ। ਪਰ ਹੁਣ 14ਵੇਂ ਵਿੱਤ ਕਮਿਸ਼ਨ ਦਾ ਪੈਸਾ ਆ ਗਿਆ ਹੈ ਅਤੇ ਮੌੜ ਮਿਉਂਸੀਪਲ ਕਮੇਟੀ ਵਿਚ ਜਾ ਚੁੱਕਿਆ ਹੈ। ਅਸੀਂ ਜਲਦੀ ਹੀ ਇਹ ਕੰਮ ਖਤਮ ਕਰ ਦਿਆਂਗੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਇਹ ਕੰਮ ਕਰਵਾ ਦਿਓ ਜੀ।

**ਮੰਤਰੀ:** ਹਾਂ ਜੀ।

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਕਈ ਵਾਰੀ ਨਗਰ ਕੌਂਸਲ ਦੇ ਅਧਿਕਾਰੀਆਂ ਨੂੰ ਮਿਲਿਆ ਹਾਂ। ਮੈਨੂੰ ਲੋਕਾਂ ਨੇ ਦੱਸਿਆ ਕਿ ਉਥੇ ਠੇਕੇਦਾਰ ਦਾ ਰੌਲਾ ਹੈ।ਠੇਕੇਦਾਰ ਦੇ ਪੈਸੇ ਰੋਕ ਲਏ ਗਏ।

**ਮਾਨਯੋਗ ਸਪੀਕਰ:** ਬੈਠੋ ਬੈਠੋ, ਤੁਸੀਂ ਠੇਕੇਦਾਰਾਂ ਦੀਆਂ ਗੱਲਾਂ ਛੱਡੋ, ਤੁਸੀਂ ਕਿਹਾ ਸੜਕ ਨਹੀਂ ਬਣੀ, ਮੰਤਰੀ ਜੀ ਨੇ ਗੱਲ ਮੰਨ ਲਈ ਕਿ ਸੜਕ ਨਹੀਂ ਬਣੀ ਤੇ ਹੁਣ ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 3169

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 3233

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

***3309 ਜਵਾਬ ਵੱਲੋਂ ਸ਼੍ਰੀਮਤੀ ਅਰੁਨਾ ਚੌਧਰੀ (ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ) ਪੰਜਾਬੀ ਵਿਚ**

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਇਨ੍ਹਾਂ ਨੇ ਇਹ ਫਿਗਰਜ਼ ਦਿੱਤੀਆਂ ਹਨ, ਇਨ੍ਹਾਂ ਨੂੰ ਕਰਾਸ ਚੈੱਕ ਕਰਨਾ ਬਹੁਤ ਜ਼ਰੂਰੀ ਹੈ ਕਿਉਂਕਿ ਜੇਕਰ ਐਨੇ ਰੂਟ ਚੱਲਦੇ ਹੋਣ ਤਾਂ ਮੇਰਾ ਖਿਆਲ ਹੈ ਕਿ ਗਿੱਲ ਹਲਕੇ ਵਿਚ ਜਿਵੇਂ ਪੰਜਾਬੀ ਵਿਚ ਕਹਿੰਦੇ ਹਨ ਕਿ ਬੱਸਾਂ ਘੂੰ ਘੂੰ ਕਰਦੀਆਂ ਫਿਰਨ ਪਰ ਇਸ ਤਰ੍ਹਾਂ ਨਹੀਂ ਹੈ। ਸੋ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਹ ਟਾਈਮਿੰਗਜ਼ ਦਿੱਤੇ ਗਏ ਹਨ, ਮੈਂ ਵੀ ਇਨ੍ਹਾਂ ਨੂੰ ਕਰਾਸ ਚੈੱਕ ਕਰ ਲਵਾਂਗਾ। ਮੈਡਮ ਵੀ ਜ਼ਰੂਰ ਕਰਾਸ ਚੈੱਕ ਕਰਨ। ਜਿੱਥੋਂ ਤੱਕ ਨਵੇਂ ਪਰਮਿਟ ਦਾ ਸਵਾਲ ਹੈ, ਮਾਨਯੋਗ ਮੈਂਬਰ ਨੇ ਦੱਸਿਆ ਕਿ 62 ਮਿੰਨੀ ਬੱਸਾਂ ਦੇ ਨਵੇਂ ਰੂਟ ਦਿੱਤੇ ਗਏ ਹਨ।ਇਹ ਵੀ ਫਿੱਗਰ ਕਰਾਸ ਚੈੱਕ ਕਰਨ ਵਾਲੀ ਹੈ ਕਿਉਂਕਿ ਅਸੀਂ ਹੁਣ ਤੱਕ ਜਿਹੜੇ ਪਿੱਛੇ ਪਰਮਿਟ ਦਿੱਤੇ ਹਨ, ਉਹ ਸਿਰਫ 6 ਪਰਮਿਟ ਸਾਡੇ ਕੋਲ ਆਏ ਹਨ,ਅਸੀਂ ਉਹ 6 ਬੰਦਿਆਂ ਨੂੰ ਪਰਮਿਟ ਦਿੱਤੇ ਹਨ। 62 ਵਾਲੀ ਫਿੱਗਰ ਵੀ ਮੈਡਮ ਕਾਈਡਲੀ ਕਰਾਸ ਚੈੱਕ ਕਰ ਲੈਣ।

**ਮੰਤਰੀ:** ਸਪੀਕਰ ਸਾਹਿਬ, ਮੇਰੇ ਕੋਲ 62 ਨਵੇਂ ਪਰਮਿਟਸ ਦੀ ਪੂਰੀ ਡਿਟੇਲ ਹੈ। ਜਿਹੜੇ 7 ਨਵੇਂ ਅਪਲਾਈ ਕੀਤੇ ਗਏ ਹਨ, ਉਨ੍ਹਾਂ ਦੀ ਵੀ ਡੀਟੇਲ ਹੈ। ਇਹ ਮੈਂ ਇਨ੍ਹਾਂ ਨੂੰ ਹੁਣੇ ਦੇ ਦਿਆਂਗੀ।

**ਮਾਨਯੋਗ ਸਪੀਕਰ:** ਮਾਨਯੋਗ ਮੈਂਬਰ ਨੇ ਕਿਹਾ ਹੈ, ਫਿਰ ਵੀ ਤੁਸੀਂ ਇਸ ਨੂੰ ਚੈੱਕ ਕਰਵਾਓ ਜੀ।

**ਮੰਤਰੀ:** ਠੀਕ ਹੈ ਜੀ। ਮੈਂ ਵੀ ਚੈੱਕ ਕਰਵਾ ਲਵਾਂਗੀ। ਇਹ ਵੀ ਚੈੱਕ ਕਰ ਲੈਣ ਜੀ।

---

***2957 ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ) ਪੰਜਾਬੀ ਵਿਚ**

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਵੈਸੇ ਵੀ ਜਦੋਂ ਰੂਟੀਨ ਵਿੱਚ ਬਾਜਵਾ ਸਾਹਿਬ ਨੂੰ ਜਦੋਂ ਸਵਾਲ ਕੀਤਾ ਜਾਂਦਾ ਹੈ ਤਾਂ ਬੜਾ ਵਧੀਆ ਜਵਾਬ ਦਿੰਦੇ ਹਨ। ਜੇ ਕੁਝ ਨਾ ਵੀ ਹੁੰਦਾ ਹੋਵੇ ਤਾਂ ਅਖੀਰ ਵਿੱਚ ਕਹਿ ਦਿੰਦੇ ਹਨ ਕਿ ਵਿਚਾਰ ਕਰ ਲਵਾਂਗੇ। ਮੇਰੇ ਸਵਾਲ ਤੇ ਤਾਂ ਸਿੱਧਾ ਹੀ ਕਹਿ ਦਿੱਤਾ ਕਿ ਕੋਈ ਤਜਵੀਜ਼ ਨਹੀਂ ਹੈ। ਮੈਂ ਇਸ ਸਰਕਾਰ ਦੇ ਪਹਿਲੇ ਸਾਲ ਤੋਂ ਹੀ ਇਹ ਸਵਾਲ ਰੈਜ਼ੋਲਿਊਸ਼ਨਜ਼ ਰਾਹੀਂ ਕੁਐਸ਼ਚਨਜ਼ ਰਾਹੀਂ ਲਗਾਉਂਦਾ ਰਿਹਾ ਹਾਂ। 1975-76 ਤੋਂ ਇਸ ਨਹਿਰੀ ਪਾਣੀ ਦੀ ਵੰਡ ਹੋਈ ਹੈ। ਉਦੋਂ ਤੋਂ ਲੈ ਕੇ ਕਾਫੀ ਏਰੀਆ ਇਸ ਤਰ੍ਹਾਂ ਦਾ ਹੈ ਜਿਸ ਪਹਿਲਾਂ ਪਾਣੀ ਦੀ ਲੋੜ ਘੱਟ ਹੁੰਦੀ ਸੀ ਪਰ ਹੁਣ ਵੱਧ ਗਈ ਹੈ। ਖਾਸ ਤੌਰ ਤੇ ਪਟਿਆਲੇ ਜ਼ਿਲ੍ਹੇ ਵਿੱਚ ਇਸ ਤਰ੍ਹਾਂ ਹੋਇਆ ਹੈ। ਕਾਫੀ ਏਰੀਆ ਪੰਜਾਬ ਦਾ ਇਸ ਤਰ੍ਹਾਂ ਦਾ ਹੈ ਜਿੱਥੇ urbanization ਦੇ ਕਰਕੇ ਪਾਣੀ ਦੀ ਲੋੜ ਘੱਟ ਗਈ ਹੈ। ਮੈਂ ਇਹ ਸਵਾਲ ਕਾਫੀ ਸਮੇਂ ਤੋਂ ਲਗਾ ਰਿਹਾ ਹਾਂ ਜਦੋਂ ਦਾ ਮੈਂ ਵਿਧਾਇਕ ਬਣਿਆ ਹਾਂ। ਕੀ ਤੁਸੀਂ ਆਪਣੇ ਕੋਲ ਕੋਈ ਡਾਟਾ ਜਾਂ ਫਿੱਗਰ ਕੁਲੈਕਟ ਕੀਤੀ ਹੈ, ਜਿਸ ਦੇ ਵਿੱਚ ਇਹ ਅੰਕੜਾ ਹੋਵੇ ਕਿ ਕਿਹੜਾ ਏਰੀਆ ਜਿੱਥੇ ਪਾਣੀ ਦੀ ਮਾਤਰਾ/ਲੋੜ ਘੱਟ ਗਈ ਤੇ ਜਿੱਥੇ ਪਟਿਆਲੇ ਵਰਗੇ ਏਰੀਆਜ਼ ਹਨ, ਜਿੱਥੇ ਇਹ ਵੱਧ ਗਈ ਹੈ, ਜੇ ਤੁਹਾਡੇ ਕੋਲ ਇਹ ਡਾਟਾ ਹੈ ਤਾਂ ਫਿਰ ਤਾਂ ਆਪਾਂ ਨੂੰ ਇਹ ਤਜਵੀਜ਼ ਹੀ ਤਿਆਰ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਲ ਇਹ ਡਾਟਾ ਹੈ ਕਿ ਕਿੱਥੇ ਪਾਣੀ ਦੀ ਜ਼ਰੂਰਤ ਘਟੀ ਹੈ ਤੇ ਕਿੱਥੇ ਪਾਣੀ ਦੀ ਜ਼ਰੂਰਤ ਵਧੀ ਹੈ। ਜੇ ਡਾਟਾ ਹੈ ਕਿ ਕਿੱਥੇ ਪਾਣੀ ਦੀ ਜ਼ਰੂਰਤ ਵਧੀ ਹੈ ਤਾਂ ਫਿਰ ਸਰਕਾਰ ਉਥੇ ਤਜਵੀਜ਼ ਤਿਆਰ ਕਿਉਂ ਨਹੀਂ ਕਰ ਰਹੀ ਹੈ?

**ਮੰਤਰੀ:** ਚੰਦੂਮਾਜਰਾ ਜੀ, ਤੁਹਾਨੂੰ ਸਵਾਲ ਹੀ ਇਹ ਕਰਨਾ ਚਾਹੀਦਾ ਸੀ ਕਿ ਜਿਹੜਾ ਪਾਣੀ ਉਥੇ ਬਚਿਆ ਹੈ ਕੀ ਉਸ ਦੀ ਵੰਡ ਦੀ ਕੋਈ ਪਰਪੋਜ਼ਲ ਉਥੇ ਹੈ। ਤੁਸੀਂ ਇਹ ਪੁੱਛਿਆ ਕਿ ਪਟਿਆਲੇ ਵਿੱਚ ਕਿੰਨਾ ਹੈ ਤੇ ਕੀ ਵਧਾਉਣ ਦੀ ਗੱਲ ਹੈ। ਮੈਂ ਇਹ ਦੱਸਣਾ ਚਾਹਾਂਗਾ ਕਿ "ਨਹੀਂ ਹੈ" ਕਿਉਂਕਿ ਇੰਟਰ ਸਟੇਟ ਗੱਲ ਹੈ। ਜੇ ਅਲਾਉਂਸ ਵਧਾਉਣਾ ਤਾਂ ਭਾਖੜਾ ਨਹਿਰ ਦੀ ਕਪੈਸਿਟੀ ਵਧਾਉਣੀ ਪਵੇਗੀ। ਸੋ ਜਿਹੜੀ ਤੁਸੀਂ ਗੱਲ ਕਹਿਣੀ ਚਾਹੁੰਦੇ ਹੋ ਕਿ ਸ਼ਹਿਰਾਂ ਵਿੱਚ ਪਾਣੀ ਘੱਟ ਗਿਆ ਹੈ, ਲੱਗਦਾ ਨਹੀਂ ਹੈ, ਇਸ ਦੇ ਬਾਰੇ ਜ਼ਰੂਰ ਦੇਖ ਲਿਆ ਜਾਵੇਗਾ ਕਿ ਜਿਹੜੀ ਪਾਣੀ ਦੀ ਸੇਵਿੰਗ ਹੋਈ ਹੈ ਕਿ ਉਸ ਨੂੰ ਡਿਸਟ੍ਰਿਬਿਊਟ ਕੀਤਾ ਜਾ ਸਕਦਾ ਹੈ। ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਇਸ ਦੇ ਵਿੱਚ ਮੇਰੀ ਇੱਕ ਪਰਪੋਜ਼ਲ ਹੈ। 1000 ਕਿਊਸਿਕ ਪਾਣੀ ਪਹਿਲਾਂ ਹੀ ਪਟਿਆਲੇ ਨੂੰ ਅਲਾਟਿਡ ਸੀ । ਘੱਟੋ ਘੱਟ ਜਿਹੜਾ ਪਾਣੀ ਅਲਾਟਿਡ ਹੈ, ਉਹ ਵੀ ਪੂਰਾ ਨਹੀਂ ਮਿਲ ਰਿਹਾ ਹੈ। ਉਹ ਤਾਂ ਪੂਰਾ ਮਿਲਣਾ ਚਾਹੀਦਾ ਹੈ।

**ਮੰਤਰੀ:** ਜਿਹੜਾ ਪਾਣੀ ਅਲਾਟਿਡ ਹੈ, ਜੇ ਉਹ ਪੂਰਾ ਨਹੀਂ ਮਿਲਦਾ ਤਾਂ ਉਸ ਦੇ ਬਾਰੇ ਜ਼ਰੂਰ ਐਕਸ਼ਨ ਲਿਆ ਜਾਵੇਗਾ ਕਿ ਕਿਉਂ ਨਹੀਂ ਪੂਰਾ ਮਿਲਦਾ। ਬਾਕੀ ਜੇ ਕੋਈ ਪਾਣੀ ਦੀ ਸੇਵਿੰਗ ਹੋਈ ਹੈ, ਜਿਥੇ ਹੁਣ ਪਾਣੀ ਨਹੀਂ ਲੱਗਦਾ ਹੈ, ਉਸ ਨੂੰ ਵੀ ਅਲਾਟ ਕਰਨ ਦਾ ਇੰਤਜ਼ਾਮ ਕੀਤਾ ਜਾਵੇਗਾ।

---

*3275 **ਮਾਲ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ) ਪੰਜਾਬੀ ਵਿਚ**

**ਸਰਦਾਰ ਲਖਵੀਰ ਸਿੰਘ ਲੱਖਾ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਂਝੀਆਂ ਕਿਸਾਨਾਂ ਦੀ ਖੇਵਟਾਂ ਹੁੰਦੀਆਂ ਹਨ, ਜ਼ਿੰਮੀਦਾਰ ਪਰਿਵਾਰਾਂ ਦੀਆਂ ਉਸ ਦੇ ਵਿੱਚ ਇਹ ਕੰਪਲਸਰੀ ਬਣਾਇਆ ਜਾਵੇ ਕਿ ਜਿਹੜੀ ਇਨ੍ਹਾਂ ਦੀ ਵੰਡ ਹੈ ਉਹ ਸਹੀ ਤਰੀਕੇ ਨਾਲ ਹੋ ਸਕੇ। ਕਈ ਵਾਰ ਹੁੰਦਾ 20-20, 25-25 ਪਰਿਵਾਰਾਂ ਦੀ ਸਾਂਝੀ ਖੇਵਟ ਹੁੰਦੀ ਹੈ, ਉਸ ਦੇ ਵਿੱਚ ਜਦੋਂ ਕੋਈ ਜ਼ਮੀਨ ਵੇਚ ਦਿੰਦਾ ਹੈ ਤਾਂ ਜਿਹੜਾ ਵਧੀਆ ਟੱਕ ਹੈ, ਉਸ ਦਾ ਕਬਜ਼ਾ ਦਿੱਤਾ ਜਾਂਦਾ ਹੈ। ਇਸ ਨਾਲ ਦੂਸਰੇ ਭਾਈਆਂ ਵਿੱਚ ਬੜੀ ਲੜਾਈ ਹੁੰਦੀ ਹੈ। ਜਦੋਂ ਬੰਦਾ ਫਰਦ ਲੈਣ ਜਾਂਦਾ ਹੈ ਜੇਕਰ ਵੰਡ ਸਹੀ ਹੋਈ ਹੋਵੇ ਤਾਂ ਉਹ ਆਪਣੀ ਫਰਦ ਲੈ ਸਕਦਾ ਹੈ। ਪਰ ਨਹੀਂ, ਉਸ ਨੂੰ ਸਾਰੀ ਫਰਦ ਲੈਣੀ ਪੈਂਦੀ ਹੈ , ਜਿਸ ਨਾਲ ਪੈਸੇ ਵੀ ਵੱਧ ਜਮ੍ਹਾਂ ਕਰਵਾਉਣੇ ਪੈਂਦੇ ਹਨ। ਨਹੀਂ ਤਾਂ ਜ਼ਿੰਮੀਦਾਰ ਨੂੰ 20 ਰੁਪਏ ਵਿੱਚ ਫਰਦ ਮਿਲ ਸਕਦੀ ਹੈ। ਕਿਰਪਾ ਕਰਕੇ ਸਪੀਕਰ ਸਾਹਿਬ ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਸਹੀ ਤਰੀਕੇ ਨਾਲ ਵੰਡ ਕੀਤੀ ਜਾਵੇ। ਜਿਹੜੇ ਲੜਾਈ ਝਗੜੇ ਵੱਧਦੇ ਹਨ, ਉਹ ਵੀ ਘੱਟ ਜਾਣਗੇ। ਇਸ ਦੇ ਨਾਲ ਹੀ ਕਈ ਵਾਰ ਜਦੋਂ ਜ਼ਮੀਨ ਵੇਚੀ ਜਾਂਦੀ ਹੈ, ਸ਼ਹਿਰੀ ਇਲਾਕਿਆਂ ਦੇ ਵਿੱਚ ਗਲੀਆਂ ਨਾਲੀਆਂ ਨੂੰ ਜ਼ਮੀਨ ਛੱਡੀ ਹੁੰਦੀ ਹੈ, ਉਸ ਦੀ ਵੀ ਰਜਿਸਟਰੀ ਕਰਵਾਈ ਜਾਂਦੀ ਹੈ। ਇਸ ਦੇ ਨਾਲ ਹੀ ਬਹੁਤ ਵੱਡੇ ਪੱਧਰ ਲੜਾਈ ਝਗੜੇ ਹੋਣ ਦੇ ਖਤਰੇ ਹਨ ਅਤੇ ਸਾਡੇ ਪਰਿਵਾਰਾਂ ਦੇ ਵਿੱਚ ਆਪਸੀ ਦੁਸ਼ਮਣੀ ਪੈ ਜਾਂਦੀ ਹੈ। ਇਸ ਦਾ ਕੋਈ ਨਾ ਕੋਈ ਸਰਕਾਰ ਵੱਲੋਂ ਸਰਲ ਤਰੀਕਾ ਕੱਢਿਆ ਜਾਵੇ ਜਿਸ ਨਾਲ ਸਾਡੇ ਭਰਾਵਾਂ ਵਿੱਚ ਲੜਾਈ ਵੀ ਘਟੇ ਤੇ ਆਪਣੇ ਆਪਣੇ ਹਿੱਸੇ ਦੀ ਜ਼ਮੀਨ ਵੀ ਪਾਈ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਨੋਟੀਫਿਕੇਸ਼ਨ ਨੰਬਰ 24/2020 ਮਿਤੀ 10.12.2020 ਵਿੱਚ ਪਹਿਲਾਂ ਹੀ ਪੰਜਾਬ ਲੈਂਡ ਰੈਵੇਨਿਊ ਐਕਟ, 1887 ਦੀਆਂ ਵੱਖ ਵੱਖ ਧਾਰਾਵਾਂ ਵਿੱਚ ਸੋਧ ਕੀਤੀ ਜਾ ਚੁੱਕੀ ਹੈ। ਰੇਵੇਨਿਊ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਤਕਸੀਮ ਸਮੇਤ ਹਰ ਤਰ੍ਹਾਂ ਦੇ ਲੈਂਡ ਰੈਵੇਨਿਊ ਨਾਲ ਸਬੰਧਤ ਹਰ ਤਰ੍ਹਾਂ ਦੇ ਕੇਸਾਂ ਦੀ ਜਲਦੀ ਇਨਕੁਆਰੀ ਦੀ ਵਿਵਸਥਾ ਸ਼ਾਮਲ ਹੈ। ਮੁਸ਼ਤਰਕਾ ਮਾਲਕ ਨੂੰ ਸਾਂਝੇ ਪਰਿਵਾਰਾਂ ਨੂੰ ਜ਼ਮੀਨ ਦੀ ਵੰਡ ਸਬੰਧੀ ਫੈਸਲਾ ਮਾਨਯੋਗ ਸੁਪਰੀਮ ਕੋਰਟ ਅਤੇ ਮਾਨਯੋਗ ਹਾਈ ਕੋਰਟ ਵੱਲੋਂ ਦਿੱਤੀਆਂ ਰੂਲਿੰਗਜ਼ ਦੇ

ਅਨੁਸਾਰ ਲਿਆ ਜਾਂਦਾ ਹੈ ਤਾਂ ਜੋ ਭਵਿੱਖ ਵਿੱਚ ਕੋਈ ਅੜਚਨ ਨਾ ਆਵੇ। ਜੇਕਰ ਫਿਰ ਵੀ ਕੋਈ ਮਾਮਲਾ ਧਿਆਨ ਵਿੱਚ ਆਵੇਗਾ ਤਾਂ ਉਸ ਨੂੰ ਰੂਲਾਂ ਅਨੁਸਾਰ ਵਿਚਾਰਿਆ ਜਾਵੇਗਾ।

**ਸਰਦਾਰ ਲਖਵੀਰ ਸਿੰਘ ਲੱਖਾ** : ਸਰ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਾਸ ਕਰਕੇ ਇਹ ਮੁਸ਼ਕਲਾਂ ਐਨ.ਆਰ.ਆਈ. ਭਰਾਵਾਂ ਨੂੰ ਆਉਂਦੀਆਂ ਹਨ ਜਾਂ ਜਿਹੜੇ ਸਟੇਟ ਤੋਂ ਬਾਹਰ ਬੈਠੇ ਹਨ, ਉਨ੍ਹਾਂ ਨੂੰ ਬਹੁਤ ਮੁਸ਼ਕਲ ਆਉਂਦੀ ਹੈ। ਇਸ ਸਬੰਧੀ ਕੋਈ ਨਾ ਕੋਈ ਕਮੇਟੀ ਬਣਾ ਕੇ ਹੱਲ ਕੀਤਾ ਜਾਵੇ। ਤਾਂ ਕਿ ਸਾਡੇ ਐਨ.ਆਰ.ਆਈ. ਵੀਰ, ਜਿਹੜੇ ਬਾਹਰ ਬੈਠੇ ਹਨ, ਉਨ੍ਹਾਂ ਨੂੰ ਮੁਸ਼ਕਲਾਂ ਦਾ ਸਾਹਮਣਾ ਨਾ ਕਰਨਾ ਪਵੇ।

**ਮਾਨਯੋਗ ਸਪੀਕਰ** : ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 3262

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਹਾਊਸ ਬਿਲਡਿੰਗ ਸੁਸਾਇਟੀ ਨੂੰ ਆਪਣੇ ਹੱਥਾਂ ਵਿੱਚ ਲੈਣ ਸਬੰਧੀ

***3151. ਸ਼੍ਰੀ ਕੰਵਰ ਸੰਧੂ**: ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

ੳ) ਕੀ ਵਿੱਤੀ ਸਾਲ 2020-21 ਦੇ ਦੌਰਾਨ ਐਮ.ਸੀ. ਖਰੜ ਜ਼ਿਲ੍ਹਾ ਮੋਹਾਲੀ ਦੇ ਅਧਿਕਾਰਤ ਖੇਤਰ ਅਧੀਨ ਆਉਂਦੇ ਸ਼ਹਿਰ ਖਰੜ ਵਿੱਚ ਕਿਸੇ ਹਾਊਸ ਬਿਲਡਿੰਗ ਸੁਸਾਇਟੀ ਨੂੰ ਆਪਣੇ ਹੱਥਾਂ ਵਿੱਚ ਲੈਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ;

ਅ) ਕੀ ਇਹ ਠੀਕ ਹੈ ਕਿ ਖਰੜ ਦੇ ਕੁਰਾਲੀ ਰੋਡ ਤੇ ਇੱਕ ਹਾਊਸਿੰਗ ਸੁਸਾਇਟੀ ਦੀ ਜਲ ਸਪਲਾਈ ਪ੍ਰਣਾਲੀ ਨੂੰ ਆਪਣੇ ਹੱਥ ਵਿੱਚ ਲੈਣ ਲਈ ਸਾਲ 2019 ਵਿੱਚ ਇੱਕ ਮਤਾ ਪਾਸ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਹ ਕੰਮ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ

ਕੀ ਸੜਕਾਂ ਦੀ ਮੁਰੰਮਤ ਲਾਈਟਿੰਗ ਅਤੇ ਸੀਵਰੇਜ ਪ੍ਰਣਾਲੀ ਵਰਗੀਆਂ ਹੋਰ ਸਹੂਲਤਾਂ ਕਮੇਟੀ ਦੁਆਰਾ ਦਿੱਤੀਆਂ ਜਾਣਗੀਆਂ?

**ਸ਼੍ਰੀ ਬ੍ਰਹਮ ਮਹਿੰਦਰਾ** : (ੳ) ਇਸ ਸਬੰਧੀ ਦੱਸਿਆ ਜਾਂਦਾ ਹੈ ਕਿ ਸਾਲ 2020-21 ਦੌਰਾਨ ਨਗਰ ਕੌਂਸਲ ਖਰੜ ਦੇ ਅਧਿਕਾਰ ਖੇਤਰ ਅਧੀਨ ਆਉਂਦੀ ਕਿਸੇ ਵੀ ਹਾਊਸਿੰਗ ਬਿਲਡਿੰਗ ਸੁਸਾਇਟੀ ਨੂੰ ਆਪਣੇ ਹੱਥਾਂ ਵਿੱਚ ਲੈਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਅ) ਹਾਂ ਜੀ, ਨਗਰ ਕੌਂਸਲ ਖਰੜ ਵੱਲੋਂ ਕੁਰਾਲੀ ਰੋਡ ਤੇ ਸ਼ਿਵਾ ਇਨਕਲੇਵ ਨਾਂ ਦੀ ਕਲੋਨੀ ਵਿੱਚ ਸਿਰਫ ਜਲ ਸਪਲਾਈ ਪ੍ਰਣਾਲੀ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਇਸ ਕਲੋਨੀ ਵਿੱਚ ਬਿਲਡਰ ਵੱਲੋਂ ਲਗਾਏ ਗਏ ਟਿਊਬਵੈੱਲ ਨੂੰ ਆਪਣੇ ਅਧਿਕਾਰ ਖੇਤਰ ਵਿੱਚ ਲੈਣ ਲਈ ਮਤਾ ਨੰਬਰ 23 ਮਿਤੀ 02.07.2019 ਪ੍ਰਵਾਨ ਕੀਤਾ ਗਿਆ ਅਤੇ ਟਿਊਬਵੈੱਲ ਨੂੰ ਨਗਰ ਕੌਂਸਲ ਵੱਲੋਂ ਟੇਕਓਵਰ ਕੀਤਾ ਗਿਆ। ਪਾਪਰਾ ਐਕਟ 1995 ਦੇ ਉਪਬੰਧ 12 ਅਨੁਸਾਰ ਕਲੋਨੀ ਸਬੰਧੀ ਕੰਪਲੀਸ਼ਨ ਸਰਟੀਫਿਕੇਟ ਪ੍ਰਾਪਤ ਕਰਨ ਉਪਰੰਤ ਬਿਲਡਰ ਪੰਜ ਸਾਲ ਲਈ ਸੜਕਾਂ, ਸਟਰੀਟ ਲਾਇਟਾਂ, ਸੀਵਰੇਜ ਆਦਿ ਸਹੂਲਤਾਵਾਂ ਨੂੰ ਮੇਨਟੇਨ ਕਰਦਾ ਹੈ। ਇਸ ਕਲੋਨੀ ਦੇ ਬਿਲਡਰ ਵੱਲੋਂ ਕੰਪਲੀਸ਼ਨ ਸਰਟੀਫਿਕੇਟ ਪ੍ਰਾਪਤ ਨਹੀਂ ਕੀਤਾ ਗਿਆ। ਇਸ ਲਈ ਸੜਕਾਂ ਦੀ ਮੁਰੰਮਤ, ਲਾਇਟਾਂ, ਸੀਵਰੇਜ ਪ੍ਰਣਾਲੀ ਆਦਿ ਵਰਗੀਆਂ ਹੋਰ ਸਹੂਲਤਾਵਾਂ ਸਿਰਫ ਡਿਵੈਲਪਰ ਵੱਲੋਂ ਹੀ ਦਿੱਤੀਆਂ ਜਾਣੀਆਂ ਬਣਦੀਆਂ ਹਨ।

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਇਹ ਬਿਲਡਰ, ਜਿਸ ਨੇ ਬਾਅਦ ਵਿੱਚ ਕੁਝ ਹੋਰ ਹੇਰਾਫੇਰੀਆਂ ਵੀ ਕੀਤੀਆਂ ਸਨ, ਇਸ ਵੇਲੇ ਉਹ ਤਿਹਾੜ ਜੇਲ੍ਹ ਵਿੱਚ ਬੰਦ ਹੈ। ਉਸ ਨੇ ਕੰਪਲੀਸ਼ਨ ਸਰਟੀਫਿਕੇਟ ਲਈ 2016 ਵਿੱਚ ਅਪਲਾਈ ਕੀਤਾ ਸੀ। ਸੋ, 5 ਸਾਲ ਬੀਤ ਗਏ ਹਨ, ਹਾਲੇ ਤੱਕ ਕੰਪਲੀਸ਼ਨ ਸਰਟੀਫਿਕੇਟ ਨਹੀਂ ਮਿਲਿਆ। ਸੋ, ਮੈਂ ਮੰਤਰੀ ਸਾਹਿਬ ਨੂੰ ਤੁਹਾਡੇ ਜ਼ਰੀਏ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਆਸ਼ਵਾਸਨ ਦੇਣਗੇ ਕਿ ਇਸ ਆਸ਼ਵਾਸਨ ਸਰਟੀਫਿਕੇਟ ਨੂੰ ਤੁਰੰਤ ਜਾਰੀ ਕੀਤਾ ਜਾਵੇਗਾ। ਕਿਉਂਕਿ ਬਿਲਡਰ ਇਸ ਵੇਲੇ ਅਵੇਲੇਬਲ ਨਹੀਂ ਹੈ, ਉਹ ਤਾਂ ਜੇਲ੍ਹ ਵਿੱਚ ਹੈ, ਉਹ ਕੋਈ ਕੰਮ ਤਾਂ ਕਰਵਾ ਨਹੀਂ ਸਕਦਾ, ਇਸ ਲਈ ਉਸ ਦੀ ਜਿਹੜੀ ਸਕਿਉਰਿਟੀ ਹੈ, ਜੋ ਵੀ ਉਸ ਦਾ ਪੈਸਾ ਸਰਕਾਰ ਕੋਲ ਹੈ, ਉਹ ਪੈਸਾ ਵਰਤ ਕੇ ਕੀ ਰਿਪੇਅਰ ਦਾ ਕੰਮ ਹੈ, ਕਰਵਾਇਆ ਜਾਵੇਗਾ? ਪਾਣੀ ਦੇ ਟਿਊਬਵੈੱਲ ਦਾ ਟੇਕ ਓਵਰ ਹੋ ਗਿਆ ਹੈ, ਲੇਕਿਨ ਟਿਊਬਵੈੱਲ ਆਪਰੇਟਰ ਨਹੀਂ ਲਗਾਇਆ ਗਿਆ, ਉੱਥੇ ਟਿਊਬਵੈੱਲ ਆਪਰੇਟਰ ਲਗਾਇਆ ਜਾਵੇ। ਦੂਸਰਾ ਕੀ ਉਸ ਦੀ ਸਕਿਉਰਿਟੀ

ਵਰਤ ਕੇ ਸੜਕਾਂ, ਸਟਰੀਟ ਲਾਇਟਾਂ ਦਾ ਕੰਮ, ਸੜਕਾਂ ਦੀ ਰਿਪੇਅਰ, ਸੀਵਰੇਜ ਦੀ ਰਿਪੇਅਰ ਦਾ ਕੰਮ ਕਰਵਾ ਦਿੱਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਟਿਊਬਵੈੱਲ ਅਸੀਂ ਟੇਕ ਓਵਰ ਕਰ ਲਿਆ ਹੈ, ਉਸ ਦਾ ਸਾਰਾ ਸਿਸਟਮ ਮੈਂ ਚੈੱਕ ਕਰ ਲੈਂਦਾ ਹਾਂ। ਜੇ ਉਸ ਵਿੱਚ ਕੋਈ ਕਮੀ ਹੈ ਤਾਂ ਮੈਂ ਉਸ ਨੂੰ ਠੀਕ ਕਰਵਾ ਦਿਆਂਗਾ।

ਆਨਰੇਬਲ ਮੈਂਬਰ ਸਾਹਿਬ ਨੇ ਦੋ ਗੱਲਾਂ ਵੱਲ ਧਿਆਨ ਦਿਵਾਇਆ ਹੈ ਕਿ ਕੰਪਲੀਸ਼ਨ ਸਰਟੀਫਿਕੇਟ ਨਹੀਂ ਦਿੱਤਾ ਗਿਆ, ਇਹ ਕਦੋਂ ਤੱਕ ਦਿੱਤਾ ਜਾਵੇਗਾ? ਸਪੀਕਰ ਸਾਹਿਬ, ਇਹ ਕੇਸ ਹਾਈ ਕੋਰਟ ਵਿੱਚ ਚੱਲ ਰਿਹਾ ਹੈ ਅਤੇ ਆਲਰੇਡੀ ਮੈਂਬਰ ਸਾਹਿਬ ਨੇ ਆਪ ਹੀ ਦੱਸਿਆ ਹੈ ਕਿ ਉਹ ਬੁੰਦਾ ਜੇਲ੍ਹ ਵਿੱਚ ਹੈ। ਮੈਂ ਸਮਝਦਾ ਹਾਂ ਕਿ ਇਹੋ ਜਿਹੇ ਬਿਲਡਰ ਹਨ, ਜਿਹੜੇ unscrupulous elements ਹਨ, ਇਨ੍ਹਾਂ ਦੀ ਜਗ੍ਹਾ ਜੇਲ੍ਹ ਦੇ ਅੰਦਰ ਹੀ ਹੈ। ਸਾਡੇ ਮੈਂਬਰ ਸਾਹਿਬ ਬਹੁਤ ਇੰਟੈਲੀਜੈਂਟ ਹਨ, ਇਹ ਕਿਸੇ ਵੇਲੇ ਮੇਰੇ ਕੋਲ ਆ ਜਾਣ, ਮੈਨੂੰ ਵੀ ਕੁਝ ਦੱਸ ਦੇਣ, I will also feel educated form him ਅਤੇ ਜੋ ਇਹ ਕਹਿਣਗੇ, ਕਰਵਾ ਦਿਆਂਗਾ।

**ਸ਼੍ਰੀ ਕੰਵਰ ਸੰਧੂ** : ਸਪਲੀਮੈਂਟਰੀ ਸਰ। ਬਿਲਕੁਲ ਇਹੋ ਜਿਹੇ ਲੋਕਾਂ ਦੀ ਥਾਂ ਜੇਲ੍ਹ ਵਿੱਚ ਹੀ। ਕਿਉਂਕਿ ਇਸ ਵੇਲੇ ਉਹ ਜੇਲ੍ਹ ਵਿੱਚ ਹੈ ਅਤੇ ਇਸ ਕਲੋਨੀ ਨੂੰ ਜੇਕਰ ਟੇਕ ਓਵਰ ਨਹੀਂ ਕਰਾਂਗੇ ਤਾਂ ਉਹ ਸਲੱਮ ਬਣ ਸਕਦੀ ਹੈ।ਸੋ, ਪਤਾ ਨਹੀਂ ਉਹ ਕਿੰਨੇ ਸਾਲ ਜੇਲ੍ਹ ਵਿੱਚ ਰਹੇਗਾ, ਇਸ ਕਰਕੇ ਗੁਜ਼ਾਰਿਸ਼ ਹੈ ਕਿ ਉਸ ਕਲੋਨੀ ਨੂੰ ਟੇਕ ਓਵਰ ਕਰਕੇ ਲੋੜੀਂਦਾ ਕੰਮ ਜ਼ਰੂਰ ਕਰਵਾਇਆ ਜਾਵੇ ਅਤੇ ਸਿਰਫ ਇੰਨਾ ਹੀ ਨਹੀਂ ਘੱਟੋ-ਘੱਟ ਅੱਧਾ ਦਰਜਨ 5-6 ਹੋਰ ਉੱਥੇ ਕਲੋਨਾਈਜ਼ਰ ਹਨ ਜਿਹੜੇ ਆਪਣੇ ਵਾਅਦੇ ਪੂਰੇ ਨਾ ਕਰਕੇ ਫਰਾਰ ਹੋ ਗਏ ਹਨ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ। ਜਵਾਬ ਆ ਗਿਆ ਹੈ ਜੀ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਜੋ ਪ੍ਰਸ਼ਨ ਰੇਜ਼ ਕੀਤਾ ਹੈ, ਇਹ ਬੜਾ ਵਧੀਆ ਹੈ। ਇਸ ਬਾਰੇ ਬ੍ਰਹਮ ਜੀ ਆਪਾਂ ਨੂੰ ਕੁਝ ਕਰਨਾ ਪੈਣਾ ਹੈ, ਲੋਕਾਂ ਨਾਲ ਬਹੁਤ ਵੱਡੇ ਫਰਾਡ ਹੋਏ ਹਨ। ਉਹ ਕਾਨੂੰਨੀ ਝਗੜੇ ਵਿੱਚ ਪੈ ਜਾਂਦੇ ਹਨ ਤਾਂ ਮੁੜ ਕੇ ਨਾ ਤਾਂ ਸੜਕਾਂ ਦੀ ਰਿਪੇਅਰ ਹੁੰਦੀ ਹੈ ਤੇ ਨਾ ਹੀ ਸੀਵਰੇਜ਼ ਦੀ ਸਫਾਈ ਹੁੰਦੀ ਹੈ ਤੇ ਉਹ ਸਾਰਾ ਮਸਲਾ ਸਰਕਾਰ ਦੇ ਗਲ ਪੈ ਜਾਂਦਾ ਹੈ ਤੇ ਆਪਾਂ ਇਸ ਤਰ੍ਹਾਂ ਦਾ ਬਕਾਇਦਾ ਕੋਈ ਸਿਸਟਮ ਬਣਾਈਏ ਕਿ ਉਹ ਰੈਗੂਲਰ ਸਾਡੇ ਕੰਟੈਕਟ ਵਿੱਚ ਰਹਿਣ ਤਾਂ ਕਿ ਲੋਕਾਂ ਨੂੰ ਸਹੀ ਰਿਹਾਇਸ਼ ਮਿਲ ਸਕੇ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਕਾਇੰਡਲੀ ਇਹ ਕੋਈ ਸਿਸਟਮ ਤਾਂ ਬਣਾ ਦੇਣ ਜੀ।

**ਮਾਨਯੋਗ ਸਪੀਕਰ:** ਦੇਖੋ ਤੁਹਾਡੀਆਂ ਤਿੰਨ ਸਪਲੀਮੈਂਟਰੀਜ਼ ਹੋ ਗਈਆਂ ਹਨ। No, no. You can't go unlimited. You can't go unlimited.

**ਸ਼੍ਰੀ ਕੰਵਰ ਸੰਧੂ:** ਸਰ, ਮੰਤਰੀ ਸਾਹਿਬ, ਜਵਾਬ ਦੇਣਾ ਚਾਹੁੰਦੇ ਹਨ।

**ਮਾਨਯੋਗ ਸਪੀਕਰ:** ਨਹੀਂ, ਉਹ ਅਲੱਗ ਦੇਣਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 3189**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

*3281 **ਜਵਾਬ ਵੱਲੋਂ ਸ਼੍ਰੀਮਤੀ ਅਰੁਨਾ ਚੌਧਰੀ (ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ ਮੰਤਰੀ)** ਪੰਜਾਬੀ ਵਿਚ

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਂ ਪਿਛਲੇ ਤਿੰਨ ਸਾਲ ਤੋਂ ਇਹ ਪ੍ਰਸ਼ਨ ਰੇਜ਼ ਕਰਦਾ ਆ ਰਿਹਾ ਹਾਂ। ਚਲੋ, ਮੈਂ ਮੰਤਰੀ ਸਾਹਿਬਾ ਦੀ ਗੱਲ ਮੰਨ ਲੈਂਦਾ ਹਾਂ ਜੀ ਕਿ ਪਿਛਲੇ ਚਾਰ ਸਾਲ ਤੋਂ ਨਹੀਂ ਹੈ। ਪਿਛਲੀ ਵਾਰੀ ਪਬਲਿਕ ਹੈਲਥ ਦੇ ਮੰਤਰੀ ਜੀ ਨੇ ਇੱਥੇ ਇਹ ਵਿਸ਼ਵਾਸ ਦਿਵਾਇਆ ਸੀ ਕਿ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਪਾਣੀ ਦੀ ਲੀਕੇਜ਼ ਬੰਦ ਹੋ ਜਾਵੇਗੀ ਲੇਕਿਨ ਉੱਥੇ ਪਾਣੀ ਦੀ ਲੀਕਿੰਗ ਬੰਦ ਤਾਂ ਕੀ ਹੋਣੀ ਸੀ, ਕਿਸੇ ਮਹਿਕਮੇ ਦੇ ਅਫਸਰ ਨੇ ਉੱਥੇ ਜਾ ਕੇ ਹੱਥ ਵੀ ਨਹੀਂ ਲਗਾਇਆ ਹੈ। ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਰੋਡ ਕੋਈ ਆਮ ਲਿੰਕ ਰੋਡ ਨਹੀਂ ਹੈ। ਜਿਵੇਂ ਲੁਧਿਆਣਾ ਤੋਂ ਚੰਡੀਗੜ੍ਹ ਨੂੰ ਰੋਡ ਜਾਂਦੀ ਹੈ, ਉਸੇ ਤਰ੍ਹਾਂ ਹੀ ਇਹ ਰੋਡ ਲੁਧਿਆਣਾ ਤੋਂ ਨਵਾਂ ਸ਼ਹਿਰ, ਹੁਸ਼ਿਆਰਪੁਰ ਨੂੰ ਜਾਣ ਵਾਲੀ ਮੇਨ ਰੋਡ ਹੈ। ਤੁਸੀਂ ਉੱਥੇ ਜਾ ਕੇ ਹਾਲ ਦੇਖੋ ਕੀ ਹੋਇਆ ਪਿਆ ਹੈ। ਰੋਡ ਤਾਂ ਉੱਥੇ ਨਜ਼ਰ ਹੀ ਨਹੀਂ ਆਉਂਦੀ ਹੈ।

**ਮਾਨਯੋਗ ਸਪੀਕਰ:** ਸਵਾਲ ਪੁੱਛੋ, ਸਵਾਲ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਇਹ ਪਾਣੀ ਦੀ ਲੀਕਿੰਗ ਪੰਜ ਦਿਨਾਂ ਵਿੱਚ ਬੰਦ ਹੋ ਸਕਦੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਉੱਥੇ ਪਾਣੀ ਦੀ ਲੀਕਿੰਗ ਪਾਈਪਾਂ ਵਿੱਚੋਂ ਹੋ ਰਹੀ ਹੈ, ਇਹ ਬੰਦ ਹੋਵੇਗੀ ਜਾਂ ਨਹੀਂ ਹੋਵੇਗੀ?

**ਮੰਤਰੀ:** ਸਪੀਕਰ ਸਾਹਿਬ, ਇਹ ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਸਾਹਿਬ ਹਨ। ਇਨ੍ਹਾਂ ਦਾ ਸਵਾਲ ਪਾਣੀ ਦੀਆਂ ਪਾਈਪਾਂ ਦਾ ਸੀ, ਤੁਸੀਂ ਪਹਿਲੇ ਆਪਣਾ ਸਵਾਲ ਪੜ੍ਹ ਲਓ। ਜਦ ਕਿ ਉੱਥੇ ਪ੍ਰੋਬਲਮ ਪਾਣੀ ਦੀ ਪਾਈਪਾਂ ਦੀ ਲੀਕੇਜ਼ ਦੀ ਨਹੀਂ ਹੈ। ਉੱਥੇ ਸੀਵਰੇਜ਼ ਦੀ ਪ੍ਰੋਬਲਮ ਹੈ ਕਿਉਂਕਿ ਜਿਹੜਾ 10 ਪਿੰਡਾਂ ਨੂੰ ਕੁਨੈਕਟ ਕਰਕੇ ਸੀਵਰੇਜ਼ ਪਾਇਆ ਗਿਆ ਸੀ ਉਸ ਵਾਸਤੇ ਉੱਥੇ ਕੋਈ ਟ੍ਰੀਟਮੈਂਟ ਪਲਾਂਟ ਨਹੀਂ ਲਗਿਆ ਹੋਇਆ ਹੈ ਐਂਰ ਜਿਹੜਾ ਅਰਬਨ ਸ਼ੇਅਰ ਨੂੰ ਕੇਟਰ ਕਰਨ ਵਾਸਤੇ ਸੀਵਰੇਜ਼ ਟ੍ਰੀਟਮੈਂਟ ਪਲਾਂਟ ਹੈ, ਉਸ ਵਿੱਚ ਇਸ ਨੂੰ ਲੋਕਲ ਗੌਰਮਿੰਟ ਤੋਂ ਐਨ.ਓ.ਸੀ. ਲੈ ਕੇ ਕੁਨੈਕਟ ਕੀਤਾ ਗਿਆ ਹੈ। ਸੋ, ਜਦੋਂ ਉਹ ਪਾਣੀ ਓਵਰ ਫਲੋਅ ਹੁੰਦਾ ਹੈ ਤਾਂ ਉਹ ਸੜਕਾਂ ਤੇ ਆ ਜਾਂਦਾ ਹੈ। ਜਦ ਕਿ ਪੀਣ ਵਾਲੇ ਪਾਣੀ ਦੀ ਪਾਈਪਾਂ ਦੀ ਲੀਕੇਜ਼ ਨਹੀਂ ਹੈ। ਸੋ, ਇਹ ਜਿਹੜੀ ਤੁਹਾਡੀ ਮੁਸ਼ਕਿਲ ਹੈ, ਇਹ ਜ਼ਰੂਰ ਹੈ ਕਿ ਪਾਈਪਾਂ ਓਵਰ ਫਲੋਅ ਕਰ ਜਾਂਦੀਆਂ ਹਨ। ਇਸ ਵਾਸਤੇ ਮੈਂ ਤੁਹਾਨੂੰ ਥੋੜ੍ਹਾ ਜਿਹਾ ਦੱਸਣਾ ਚਾਹਾਂਗੀ ਕਿ ਉੱਥੇ 120 dying units ਹਨ ਜਿਹੜੇ ਕਿ ਰਾਅ ਪਾਣੀ ਸੀਵਰੇਜ਼ ਵਿੱਚ ਪਾਉਂਦੇ ਹਨ। ਇਸ ਕਰਕੇ ਇਹ ਬੜੀ ਵੱਡੀ ਪ੍ਰੋਬਲਮ ਹੈ ਜੋ ਕਿ ਪੋਲਿਊਸ਼ਨ ਵੀ ਕ੍ਰਿਏਟ ਕਰ ਰਹੀ ਹੈ ਐਂਰ ਓਵਰ ਫਲੋਅ ਵੀ ਕਰ ਰਹੀ ਹੈ। ਸੋ, ਇਸ ਤੇ ਬੈਠ ਕੇ ਵਿਚਾਰ ਕਰਕੇ ਹੱਲ ਕੀਤਾ ਜਾ ਸਕਦਾ ਹੈ, ਇਹ ਕਾਫੀ ਵੱਡੀ ਪ੍ਰੋਬਲਮ ਹੈ, ਇਹ ਕੋਈ ਸਿੰਪਲ ਪ੍ਰੋਬਲਮ ਨਹੀਂ ਹੈ। ਪਾਣੀ ਦੀ ਪਾਈਪਾਂ ਦਾ ਜਿੱਥੋਂ ਤੱਕ ਤੁਸੀਂ ਸਵਾਲ ਪੁੱਛਿਆ ਸੀ ਉਸ ਦਾ ਕੋਈ ਇਸ਼ੂ ਨਹੀਂ ਹੈ।

**ਮਾਨਯੋਗ ਸਪੀਕਰ:** ਬੈਠੋ ਜੀ। ਢਿੱਲੋਂ ਸਾਹਿਬ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਦਾ ਇੱਕ ਗੱਲੋਂ ਧੰਨਵਾਦ ਕਰਦਾ ਹਾਂ ਕਿ ਜਿਹੜੀ ਤਿੰਨ ਸਾਲਾਂ ਤੋਂ ਮੈਂ ਗੱਲ ਕਹਿੰਦਾ ਆ ਰਿਹਾ ਸੀ ਉਹ ਚੀਜ਼ ਇਨ੍ਹਾਂ ਨੇ ਆਪਣੀ ਜ਼ੁਬਾਨ ਨਾਲ ਕਲੀਅਰ ਕਰ ਦਿੱਤੀ ਹੈ। ਇਹ ਰਿਐਲਿਟੀ ਹੈ ਕਿ ਜਿਹੜਾ dying units ਦਾ ਪਾਣੀ ਹੈ ਉਹ ਡੋਮੈਸਟਿਕ ਪਾਣੀ ਦੇ ਪਾਈਪ ਵਿੱਚ ਨਹੀਂ ਪੈ ਸਕਦਾ। ਮੈਂ ਪਿੱਟ-ਪਿੱਟ ਕੇ ਥੱਕ ਗਿਆ ਕਿ ਜਿਹੜੇ dying units ਉਸ ਵਿੱਚ ਪਾਣੀ ਪਾਉਂਦੇ ਹਨ ਤਾਂ ਉਹ ਬੰਦ ਕਰਵਾ ਦਿਓ। ਇਹ ਪਤਾ ਕੀਤਾ ਜਾਵੇ ਕਿ ਪਾਣੀ ਪਾਉਂਦਾ ਕੌਣ ਹੈ, ਉਨ੍ਹਾਂ ਤੇ ਪਰਚੇ ਦਰਜ ਕੀਤੇ ਜਾਣ। ਮੈਂ ਉਸ ਮੌਕੇ ਪਾਲਿਊਸ਼ਨ ਡਿਪਾਰਟਮੈਂਟ ਨੂੰ ਵੀ ਬੜੀਆਂ ਸ਼ਿਕਾਇਤਾਂ ਲਿਖ

ਕੇ ਦਿੱਤੀਆਂ ਸਨ ਕਿ ਡੋਮੈਸਟਿਕ ਪਾਣੀ ਵਿਚ ਪੈ ਨਹੀਂ ਰਿਹਾ ਤੇ dying units ਦਾ ਪਾਣੀ ਦੱਬ ਕੇ ਵਿਚ ਪੈ ਰਿਹਾ ਹੈ। ਮੇਰੀ ਬੇਨਤੀ ਹੈ ਕਿ ਜਿੰਨੀ ਦੇਰ ਲੀਕੇਜ ਬੰਦ ਨਹੀਂ ਹੋਵੇਗੀ ਓਨੀ ਦੇਰ ਨੂੰ ਰੋਡ ਵੀ ਨਹੀਂ ਬਣਨੀ।

**ਮਾਨਯੋਗ ਸਪੀਕਰ:** ਢਿੱਲੋਂ ਸਾਹਿਬ, ਢਿੱਲੋਂ ਸਾਹਿਬ, ਇੱਕ ਮਿੰਟ। ਇਹ ਤੁਹਾਡਾ ਸਵਾਲ ਉਸ ਸੜਕ ਨਾਲ ਰਿਲੇਟਿਡ ਹੈ ਜਿਸ ਨੇ ਇਸ ਹਾਊਸ ਦਾ ਕਈ ਵਾਰ ਬਹੁਤ ਸਾਰਾ ਟਾਈਮ ਲਿਆ ਹੈ। ਇਹ ਕਈ ਵਾਰ ਡਿਸਕਸ ਹੋ ਚੁੱਕਾ ਹੈ। ਉਸ ਦਿਨ ਅਸੀਂ ਬ੍ਰਹਮ ਮਹਿੰਦਰਾ ਜੀ ਨੂੰ ਰਿਕੁਐਸਟ ਕੀਤੀ ਸੀ ਕਿ ਤੁਸੀਂ ਇੰਟਰਵੈਨਸ਼ਨ ਕਰਕੇ ਇਸ ਮਸਲੇ ਨੂੰ sought out ਕਰ ਦਿਉ ਔਰ ਬ੍ਰਹਮ ਮਹਿੰਦਰਾ ਜੀ ਨੇ ਓਨ ਦਿ ਫਲੋਰ ਆਫ ਦਿ ਹਾਊਸ ਇਸ ਗੱਲ ਦੀ ਐਸ਼ਿਓਰੈਂਸ ਦਿੱਤੀ ਸੀ ਕਿ ਇਹ ਸੈਸ਼ਨ ਖਤਮ ਹੋਣ ਤੋਂ ਬਾਅਦ ਅਸੀਂ ਇਸ ਦਾ ਕੁਝ-ਨਾ-ਕੁਝ ਹੱਲ ਕਰਕੇ we will sought it out.

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਮੈਂ ਲਾਸਟ ਵਿਚ ਇੱਕ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਇਹ ਇਕੱਲਾ ਅਰੁਨਾ ਜੀ ਦਾ ਮਸਲਾ ਨਹੀਂ ਹੈ। ਇਹ ਮਸਲਾ ਬ੍ਰਹਮ ਮਹਿੰਦਰਾ ਜੀ ਦਾ ਨਾਲ ਹੈ ਅਤੇ ਇਹ ਆਲਰੇਡੀ ਕਈ ਵਾਰ ਇਸ ਹਾਊਸ ਵਿਚ ਡਿਸਕਸ ਹੋ ਚੁੱਕਿਆ ਹੈ। ਇਸ ਸਵਾਲ ਨੇ ਹਾਊਸ ਦਾ ਬਹੁਤ ਸਾਰਾ ਟਾਈਮ ਲਿਆ ਹੈ। ਮੈਂ ਦੁਬਾਰਾ ਬ੍ਰਹਮ ਮਹਿੰਦਰਾ ਜੀ ਨੂੰ ਰਿਪੀਟ ਕਰਦਾ ਹਾਂ ਕਿ ਤੁਸੀਂ ਇਸ ਨੂੰ ਪਲੀਜ਼ sought out ਕਰਵਾ ਦਿਉ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਰ, ਮੈਂਬਰ ਸਾਹਿਬ ਸਾਡੇ ਬੜੇ ਸਤਿਕਾਰਯੋਗ ਹਨ। ਇਹ ਮੇਰੇ ਕੋਲ ਸੈਸ਼ਨ ਤੋਂ ਬਾਅਦ, ਸੋਮਵਾਰ ਤੋਂ ਬਾਅਦ ਕਿਸੇ ਦਿਨ ਦਫਤਰ ਵਿਚ ਆ ਜਾਣ, ਇਨ੍ਹਾਂ ਦੇ ਸਾਹਮਣੇ ਬੈਠ ਕੇ ਮਸਲਾ sought out ਕੀਤਾ ਜਾਵੇਗਾ।

**ਮਾਨਯੋਗ ਸਪੀਕਰ:** ਬੈਠ ਕੇ sought out ਕਰਵਾ ਦਿਉ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2947

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

***3303 ਉੱਤਰ ਵੱਲੋਂ ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ): (ਪੰਜਾਬੀ)**

ਸਰ, ਜਿਹੜੀ ਆਰ.ਯੂ.ਬੀ. ਦੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਰੱਖੀ ਹੈ ਕਿਉਂਕਿ ਰੇਲਵੇ ਅੰਡਰਬ੍ਰਿਜ ਭਾਰਤ ਸਰਕਾਰ ਦੀ ਰੇਲਵੇ ਮਨਿਸਟਰੀ ਦੇ ਵਿਚ ਜੀ.ਏ.ਡੀ. ਅਪਰੂਵ ਹੋਣ ਤੋਂ ਬਾਅਦ ਹੀ ਮਨਜ਼ੂਰ ਹੁੰਦਾ ਹੈ ਤੇ ਫਿਰ ਪਿਛਲੇ 2-3 ਸਾਲ ਤੋਂ ਅਸੀਂ ਲਗਾਤਾਰ ਇਸ ਤੇ ਪੈਰਵਾਈ ਕੀਤੀ ਤੇ ਪੈਸਾ ਜੋ ਪੰਜਾਬ ਸਰਕਾਰ ਵੱਲੋਂ ਰੇਲਵੇ ਬੋਰਡ ਨੂੰ ਜਮ੍ਹਾਂ ਹੋਣ ਦੀ ਲੋੜ ਸੀ, ਉਹ ਸਾਰੀ ਤਜਵੀਜ਼ ਮਾਨਯੋਗ ਐਫ.ਐਮ. ਸਾਹਿਬ ਨੇ ਪੈਸੇ ਦੇ ਦਿੱਤੇ ਸੀ ਅਤੇ ਪੈਸਾ ਜਮ੍ਹਾਂ ਹੋ ਗਿਆ ਹੈ। ਆਰ.ਯੂ.ਬੀ. ਦੇ ਜਿਹੜੇ ਟੈਂਡਰ ਲੱਗਣੇ ਹਨ, ਉਸ ਵਿਚ ਰੇਲਵੇ ਨੇ ਸਭ ਤੋਂ ਪਹਿਲਾਂ ਆਪਣਾ ਪੋਰਸ਼ਨ ਲਗਾਉਣਾ ਹੈ। ਜਿਸ ਦਿਨ ਰੇਲਵੇ ਪੋਰਸ਼ਨ ਦਾ ਟੈਂਡਰ ਲੱਗ ਜਾਵੇਗਾ, ਉਸ ਦੇ ਨਾਲ-ਨਾਲ ਹੀ ਸਾਡੇ ਵਾਲਾ ਟੈਂਡਰ ਲੱਗ ਜਾਵੇਗਾ। ਗੁਰਦਾਸਪੁਰ ਸ਼ਹਿਰ ਦੀ ਬੜੇ ਲੰਮੇ ਸਮੇਂ ਤੋਂ ਮੰਗ ਸੀ, ਇਹ ਪੂਰੀ ਹੋ ਜਾਵੇਗੀ।

**ਮਾਨਯੋਗ ਸਪੀਕਰ:** ਪਾਹੜਾ ਜੀ, ਧੰਨਵਾਦ ਕਰ ਦਿਉ ਜੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਸਰ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਵਾਕਿਆ ਹੀ ਇਹ ਬਹੁਤ ਜ਼ਰੂਰੀ ਸੀ। ਜਿੱਥੇ ਇਸ ਵਿਚ 100% ਫੰਡਿੰਗ ਪੰਜਾਬ ਗੌਰਮਿੰਟ ਨੇ ਕੀਤੀ ਹੈ, ਮੈਂ ਇਸ ਲਈ ਮੁੱਖ ਮੰਤਰੀ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ। ਇਸ ਦੇ ਨਾਲ ਹੀ ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗੁਰਦਾਸਪੁਰ, ਮੁਕੇਰੀਆਂ ਰੋਡ ਦੀ ਵਾਈਡਨਿੰਗ ਬਾਰੇ ਵੀ ਦੱਸਣ ਕਿਉਂਕਿ ਉੱਥੇ ਆਵਾਜਾਈ ਵੀ ਬਹੁਤ ਜ਼ਿਆਦਾ ਹੈ ਔਰ ਉੱਥੇ ਬਹੁਤ ਐਕਸੀਡੈਂਟ ਹੁੰਦੇ ਹਨ। ਇਹ ਸੜਕ ਨੂੰ ਚੌੜਾ ਕਰਨ ਦਾ ਕੋਈ ਵਿਚਾਰ ਹੈ ਜਾਂ ਇਸ ਸੜਕ ਨੂੰ ਚੌੜਾ ਕਦੋਂ ਤੱਕ ਕੀਤਾ ਜਾਵੇਗਾ?

**ਮਾਨਯੋਗ ਸਪੀਕਰ:** ਸਿੰਗਲਾ ਸਾਹਿਬ, ਵੱਖਰਾ ਸਵਾਲ ਬਣਦਾ ਹੈ ਪਰ ਜੇ ਕੁਝ ਕਹਿਣਾ ਚਾਹੁੰਦੇ ਹੋ ਤਾਂ ਦੇਖ ਲਵੋ।

**ਮੰਤਰੀ:** ਸਰ, ਮਾਨਯੋਗ ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ ਜੀ ਕਿ ਗੁਰਦਾਸਪੁਰ, ਮੁਕੇਰੀਆਂ ਰੋਡ ਬੜਾ ਐਕਸੀਡੈਂਟ ਪਰੋਨ ਏਰੀਆ ਹੈ ਤੇ ਉੱਥੇ ਟਰੈਫਿਕ ਜ਼ਿਆਦਾ ਹੋਣ ਕਰਕੇ ਇਹ ਆਰ.ਯੂ.ਬੀ. ਸਰਕਾਰ ਨੇ ਮਨਜ਼ੂਰ ਕੀਤਾ ਹੈ ਤੇ 100% ਪੈਸਾ ਗੌਰਮਿੰਟ ਆਫ ਇੰਡੀਆ ਨੂੰ ਸਟੇਟ ਗੌਰਮਿੰਟ ਨੇ ਦਿੱਤਾ ਹੈ। ਜਿੱਥੇ ਤੱਕ ਉਸ ਰੋਡ ਨੂੰ ਵਾਈਡਨਿੰਗ ਕਰਨ ਦੀ ਗੱਲ ਹੈ, ਆਉਣ ਵਾਲੇ ਸਾਡੇ ਵਿੱਤੀ ਸਾਲ ਦੀ ਪਰਪੋਜ਼ਲ ਵਿਚ ਇਸ

ਪ੍ਰਾਜੈਕਟ ਨੂੰ ਪਰਪੋਜ਼ ਕਰ ਦੇਵਾਂਗੇ। ਬਾਕੀ ਜਦੋਂ ਤੱਕ ਆਰ.ਯੂ.ਬੀ. ਤਿਆਰ ਹੋਵੇ ਉਦੋਂ ਤੱਕ ਇਸ ਸੜਕ ਦੀ ਜਿਹੜੇ ਹਿੱਸੇ ਦੀ ਵਾਈਡਨਿੰਗ ਰਹਿੰਦੀ ਹੈ, ਉਹ ਕਰ ਦੇਵਾਂਗੇ।

---

*3123 **ਉੱਤਰ ਵੱਲੋਂ ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** ਪੰਜਾਬੀ ਵਿਚ

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਹ ਬਿਲਕੁਲ ਕੰਪਲੀਟ disconnected ਗੱਲ ਹੈ, ਜਿਸ ਨੂੰ ਕਹਿੰਦੇ ਹਨ ਕਿ ਜੋ ਜ਼ਮੀਨ ਤੇ ਹਕੀਕਤ ਹੈ ਤੇ ਜੋ ਮਨਿਸਟਰ ਨੂੰ ਇਨ੍ਹਾਂ ਦੇ ਅਫਸਰਾਂ ਨੇ ਅਤੇ ਡਿਪਾਰਟਮੈਂਟ ਨੇ ਰਿਪੋਰਟ ਭੇਜੀ ਹੈ। ਬੇਗੋਵਾਲ ਇੱਕ ਇੰਪਾਰਟੈਂਟ ਕਸਬਾ ਹੈ ਜੀ, ਉੱਥੇ ਇੰਨੀ ਬੁਰੀ ਹਾਲਤ ਹੈ ਮਤਲਬ ਜੇ ਥੋੜ੍ਹੀ ਜਿਹੀ ਬਾਰਿਸ਼ ਵੀ ਪੈ ਜਾਵੇ ਤਾਂ ਸਾਰਾ ਸੀਵਰੇਜ chock ਹੋ ਕੇ ਰਿਵਰਸ ਆਉਂਦਾ ਹੈ ਜੀ, ਉੱਥੇ ਗੋਡੇ-ਗੋਡੇ ਪਾਣੀ ਹੋ ਜਾਂਦਾ ਹੈ। ਮੈਂ ਕਈ ਵਾਰ ਉੱਥੇ ਖੜ੍ਹ ਕੇ ਤਸਵੀਰਾ ਖਿਚਵਾਈਆਂ ਅਤੇ ਉਹ ਇਸ਼ੂ ਹਾਈਲਾਈਟ ਹੋ ਕੇ ਅਖਬਾਰਾਂ ਨੇ ਚੁੱਕਿਆ ਹੈ। ਮੇਰੀ ਮੰਤਰੀ ਸਾਹਿਬ ਤੁਹਾਨੂੰ ਇਹ ਬੇਨਤੀ ਹੈ ਕਿ ਤੁਸੀਂ ਇੱਕ ਵਾਰ ਆਪ ਵਿਜ਼ਿਟ ਕਰ ਲਵੋ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਿਸ ਤਰ੍ਹਾਂ ਪਿਛਲੀ ਸਰਕਾਰ ਨੇ ਕੰਮ ਕੀਤਾ ਹੈ, ਜਿਸ ਤਰ੍ਹਾਂ ਉਸ ਦਿਨ ਤੁਸੀਂ ਡਿਸਕਸ ਕੀਤਾ ਸੀ ਕਿ ਇੱਕ ਟਾਟਾ ਦੀ subsidiary ਕੰਪਨੀ ਨੂੰ ਬਲਕ ਵਿਚ ਕੰਮ ਦੇ ਦਿੱਤਾ, ਉਨ੍ਹਾਂ ਨੇ ਅੱਗੇ sublet ਕਰ ਦਿੱਤਾ, Sublette's ਨੇ ਅੱਗੇ sublet ਕਰ ਦਿੱਤਾ, ਇੰਨੀ ਮਾੜੀ ਕੁਆਲਿਟੀ ਹੈ ਜੀ। I am emphasizing and I am not lying. If you kindly make a visit, ਜੇ ਤੁਸੀਂ ਨਹੀਂ ਆ ਸਕਦੇ ਤਾਂ please send some independent observers and not your department people because ਉਨ੍ਹਾਂ ਨੇ ਆ ਕੇ ਫਿਰ ਕਹਿਣਾ ਜੀ ਕਿਉਂਕਿ ਉਹ ਕੰਮ ਹੀ ਉਨ੍ਹਾਂ ਨੇ ਕਰਵਾਇਆ ਹੈ। ਸਪੀਕਰ ਸਾਹਿਬ, ਜੇ ਤੁਸੀਂ ਇੱਕ ਰੈਂਡਮ ਨਗਰ ਪੰਚਾਇਤ ਦਾ ਸੀਵਰੇਜ ਦਾ ਕੰਮ ਦੇਖ ਲਵੋ, ਉਹ ਪੈਸਾ ਵੀ ਖਰਚਿਆ ਗਿਆ ਹੈ, 7-8 ਸਾਲ ਪਹਿਲਾਂ ਤਾਂ ਲੋਕਾਂ ਦੇ ਸਿਰਾਂ ਵਿਚ ਘੱਟਾ ਪਾਇਆ ਜੀ, ਉਸ ਵਿਚ ਬੰਦੇ ਮਰ ਗਏ। ਉਨ੍ਹਾਂ ਪਾਈਪਾਂ ਵਿਚ ਇੰਨੀ ਗਾਰ ਫਸ ਗਈ, I think the pipes are supposedly very narrow. ਸਪੀਕਰ ਸਾਹਿਬ, ਜਿੰਨਾ ਵੱਡੇ ਪਿੰਡ ਦੀ ਪਾਪੂਲੇਸ਼ਨ ਲਈ ਖੁੱਲ੍ਹਾ ਚਾਹੀਦਾ ਸੀ, ਉਹ ਪਾਇਆ ਨਹੀਂ, slopes ਵਗੈਰਾ ਨਹੀਂ ਦਿੱਤੀਆਂ। ਉਹ ਸਾਰਾ ਹੀ ਚੋਕ ਹੋਇਆ ਪਿਆ ਹੈ। ਇੱਕ ਗੱਲ ਹੋਰ ਕਹਾਂਗਾ ਕਿ ਜਿਹੜੇ ਤੁਹਾਡੇ ਜਲੰਧਰ ਦੇ ਸੀਵਰੇਜ ਦੇ ਐਕਸੀਅਨ ਸਨ, ਮੈਂ ਉਨ੍ਹਾਂ ਨੂੰ repeatedly call ਵੀ ਕੀਤੀ ਸੀ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਸਵਾਲ ਪੁੱਛੋ, ਸਵਾਲ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਕੀ ਮਨਿਸਟਰ ਸਾਹਿਬ ਐਸ਼ੋਰੈਂਸ ਦੇਣਗੇ ਕਿ ਕੀ ਕੋਈ on the spot ਵਿਜ਼ਟ ਕਰੇਗਾ and please call me also there. ਇਹ ਨਹੀਂ ਕਿ ਤੁਹਾਡੇ ਅਫਸਰ ਵਿਜ਼ਟ ਕਰਕੇ, ਗੁਪਤ ਜਿਹੀ ਰਿਪੋਰਟ ਦੇ ਦੇਣ। ਮੰਤਰੀ ਜੀ, ਤੁਸੀਂ ਕਿਸੇ ਨੂੰ ਭੇਜੋ ਅਤੇ ਉਹ ਮੈਨੂੰ ਵੀ ਨਾਲ ਲੈ ਕੇ ਜਾਣ। ਮੈਂ ਪਿੰਡ ਵੀ ਇਕੱਠਾ ਕਰਾਂਗਾ।

**ਮੰਤਰੀ:** ਸਪੀਕਰ ਸਾਹਿਬ, ਜੋ ਮੇਰੇ ਕੋਲ ਫੈਕਟਸ ਹਨ, ਉਹ ਫੈਕਟਸ ਤੇ ਮੈਂਬਰ ਸਾਹਿਬ ਨੇ ਜੋ ਕਿਹਾ ਹੈ ਕਿ ਬਹੁਤ ਵੱਡਾ ਡਿਫਰੈਂਸ ਹੈ ਔਰ ਇਨ੍ਹਾਂ ਨੇ ਸੁਝਾਅ ਵੀ ਦਿੱਤਾ ਹੈ ਅਤੇ ਇਨ੍ਹਾਂ ਦੀ ਗੱਲ ਠੀਕ ਵੀ ਹੈ।

**ਮਾਨਯੋਗ ਸਪੀਕਰ:** ਤਾਂ ਜੋ ਜਿਹੜੀ contradiction ਹੈ, ਉਹ ਖਤਮ ਹੋ ਜਾਵੇ and send your people.

**ਮੰਤਰੀ:** ਮੈਂ ਇੱਕ independent team ਆਪਣੇ ਸੀਵਰੇਜ ਸੈੱਲ ਵਿੱਚੋਂ ਭੇਜ ਦਿੰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਸ ਗੱਲ ਵਿੱਚ ਇੰਨਾ ਜ਼ਿਆਦਾ ਡਿਫਰੈਂਸ ਨਹੀਂ ਹੋਣਾ ਚਾਹੀਦਾ। ਸੋ, ਮੈਂ ਇਸ ਨੂੰ ਪੂਰਾ ਚੈੱਕ ਕਰਵਾ ਲਵਾਂਗਾ ਅਤੇ ਕੋਈ ਹੋਰ ਪ੍ਰਾਈਵੇਟ ਬੰਦੇ ਭੇਜ ਕੇ, ਜੇਕਰ ਮੈਨੂੰ independently ਆਪ ਵੀ ਦੇਖਣਾ ਪਵੇ ਤਾਂ ਮੈਂ ਆਪ ਵੀ ਦੇਖ ਲਵਾਂਗਾ ਕਿਉਂਕਿ ਜਿਹੜਾ ਮੈਂਬਰ ਸਾਹਿਬ ਦਾ ਕੰਸਰਨ ਹੈ, ਉਹ ਪੰਜਾਬ ਵਿੱਚ ਕਿਤੇ ਹੋਰ ਵੀ ਹੋ ਸਕਦਾ ਹੈ। ਸਪੀਕਰ ਸਾਹਿਬ, ਉਹ ਵੀ ਦੇਖਣਾ ਪੈਣਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦਾ ਬਹੁਤ ਰਿਣੀ ਹਾਂ ਅਤੇ ਮੈਂ ਇਨ੍ਹਾਂ ਦਾ ਧੰਨਵਾਦੀ ਵੀ ਹਾਂ। ਇਸ ਤੋਂ ਇਲਾਵਾ ਤੁਹਾਨੂੰ ਇੱਕ ਰਿਪੋਰਟ ਮਿਲ ਜਾਵੇਗੀ ਅਤੇ random survey ਵੀ ਹੋ ਜਾਵੇਗਾ।

**ਮੰਤਰੀ:** ਠੀਕ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੰਤਰੀ ਜੀ, ਜਦੋਂ ਤੁਸੀਂ independent ਬੰਦਿਆਂ ਦੀ ਟੀਮ ਭੇਜੋਗੇ ਤਾਂ ਕਾਈਂਡਲੀ ਮੈਨੂੰ ਵੀ ਇਨਫੌਮ ਕਰ ਦੇਣਾ ਤਾਂ ਕਿ ਮੈਂ ਪਿੰਡ ਦੇ ਕਾਊਂਸਲਰਜ਼, ਜਿਹੜੇ ਜ਼ਿੰਮੇਵਾਰ ਵਿਅਕਤੀਆਂ ਹਨ, ਜਿਹੜੇ ਲੂਪਹੋਲਜ਼ ਹਨ, ਉਨ੍ਹਾਂ ਬਾਰੇ ਦੱਸ ਦੇਣਗੇ। ਅਸੀਂ ਤੁਹਾਨੂੰ ਪੰਜ-ਸੱਤ ਜਗ੍ਹਾਵਾਂ ਤੇ ਵਿਜ਼ਟ ਕਰਵਾਵਾਂਗੇ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਤੁਹਾਨੂੰ duly inform ਕੀਤਾ ਜਾਵੇਗਾ, ਉਨ੍ਹਾਂ ਨੇ ਦੱਸ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮਿਹਰਬਾਨੀ ਜੀ, I am grateful to you.

---

## *3307. ਉੱਤਰ ਵੱਲੋਂ ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ) ਪੰਜਾਬੀ ਵਿੱਚ

ਇਸ ਤੋਂ ਇਲਾਵਾ ਸਪੀਕਰ ਸਾਹਿਬ, ਸੀ.ਐਮ. ਸਾਹਿਬ ਨਾਲ ਫੈਸਲਾ ਕਰਕੇ ਬਹੁਤ ਛੇਤੀ ਹੀ ਇਸ ਦਾ ਨੀਂਹ ਪੱਥਰ ਰੱਖ ਰਹੇ ਹਾਂ। ਸੀ.ਐਮ. ਸਾਹਿਬ ਨਾਲ ਫੈਸਲਾ ਕਰਕੇ ਇਨ੍ਹਾਂ ਨੂੰ ਡੇਟ ਦੇ ਦਿੱਤੀ ਜਾਵੇਗੀ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਯੂਨੀਵਰਸਿਟੀ ਉਸ ਜਗ੍ਹਾ ਤੇ ਬਣ ਰਹੀ ਹੈ, ਜਿਹੜੀ 47 ਏਕੜ ਜ਼ਮੀਨ ਤੋਂ ਲੋਕਾਂ ਦੇ ਨਾਜਾਇਜ਼ ਕਬਜ਼ੇ ਹਟਾਏ ਹਨ। ਉਹ ਲੋਕ ਜਿਹੜੇ ਸਾਡੇ ਮਾਨਯੋਗ ਸਾਬਕਾ ਮੰਤਰੀ ਸਾਹਿਬ ਦੇ ਮਿੱਤਰ ਹਨ, ਉਹ ਵਾਰ-ਵਾਰ ਉਸ ਜਗ੍ਹਾ ਉੱਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਦੇ ਹਨ, ਅਸੀਂ ਘੱਟੋ-ਘੱਟ ਅੱਠ-ਦਸ ਵਾਰੀ ਉਹ ਲੋਕ ਫੜ੍ਹਾਏ ਹਨ। ਅਸੀਂ ਉਹ ਜਗ੍ਹਾ ਇੱਕ ਟੈਪਰੇਰੀ ਕੈਂਪਸ ਬਣਾਉਣ ਵਾਸਤੇ ਬੜੀ ਮੁਸ਼ਕਿਲ ਨਾਲ ਬਚਾਈ ਹੈ, ਉਥੇ ਹੋਸਟਲ ਖਾਲੀ ਪਿਆ ਹੈ। ਉਸ ਵਾਸਤੇ 1 ਕਰੋੜ 37 ਲੱਖ ਰੁਪਿਆ ਸਰਕਾਰ ਨੇ ਮਨਜ਼ੂਰ ਕੀਤਾ ਸੀ, ਇਸ ਵਾਰੀ ਹੁਣ ਕਲਾਸਾਂ ਵੀ ਸ਼ੁਰੂ ਹੋਣੀਆਂ ਹਨ।ਮੇਰੀ ਬੇਨਤੀ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ 400 ਸਾਲਾ ਦਿਹਾੜਾ ਬੜੀ ਜਲਦੀ ਆ ਰਿਹਾ ਹੈ, ਉਸ ਤੋਂ ਪਹਿਲਾਂ ਇਸ ਯੂਨੀਵਰਸਿਟੀ ਦਾ ਨੀਂਹ ਪੱਥਰ ਰੱਖਿਆ ਜਾਵੇ ਤਾਂ ਜੋ ਟੈਂਪਰੇਰੀ ਕੈਂਪਸ ਬਣਾਇਆ ਜਾ ਸਕੇ ਅਤੇ ਕਲਾਸਾਂ ਵੀ ਸ਼ੁਰੂ ਕੀਤੀਆਂ ਜਾ ਸਕਣ। ਜਿਹੜੇ ਸਰਕਾਰ ਨੇ ਪੈਸੇ ਜਾਰੀ ਕੀਤੇ ਹਨ, ਉਨ੍ਹਾਂ ਨਾਲ ਹਾਲੇ ਤੱਕ ਕੰਮ ਵੀ ਸ਼ੁਰੂ ਨਹੀਂ ਹੋਇਆ ਹੈ। ਜੇਕਰ ਕੰਮ ਸ਼ੁਰੂ ਹੋਵੇਗਾ ਤਾਂ ਲੋਕਾਂ ਨੂੰ ਬੜਾ ਅੱਛਾ ਲੱਗੇਗਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਮੰਤਰੀ ਜੀ, ਮੈਂਬਰ ਸਾਹਿਬ ਚਾਹੁੰਦੇ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਤੋਂ ਪਹਿਲਾਂ ਕਰਵਾ ਦਿਓ।ਹਾਂ ਜੀ, ਸਰਦਾਰ ਬਿਕਰਮ ਸਿੰਘ ਮਜੀਠੀਆ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਵੇਖੋ, ਰੱਬ ਦੇ ਰੰਗ ਵੇਖੋ। ਕੱਲ੍ਹ ਸ੍ਰੀ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਦੇ ਨਾਮ ਉੱਤੇ ** ** ਵੱਜਣ ਲੱਗੀ ਸੀ।

**ਮਾਨਯੋਗ ਸਪੀਕਰ:** ਮਜੀਠੀਆ ਜੀ, ਤੁਸੀਂ ਸਵਾਲ ਪੁੱਛੋ। ** ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਸਵਾਲ ਹੀ ਪੁੱਛ ਰਿਹਾ ਹਾਂ। ਮੈਂ ਗਿੱਲ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਹ ਸਵਾਲ ਪਾਇਆ, ਜੋ ਇਨ੍ਹਾਂ ਨੇ ਪ੍ਰਗਟ ਕੀਤਾ ਹੈ, ਮੇਰੀ ਵੀ ਉਹੀ ਭਾਵਨਾ ਸੀ। ਬਾਜਵਾ ਸਾਹਿਬ, ਤੁਸੀਂ ਜਵਾਬ ਨਹੀਂ ਦਿੱਤਾ। ਵੈਸੇ ਤਾਂ ਤੁਹਾਡੇ ਤੋਂ ਜਵਾਬ ਕਢਵਾਉਣਾ ਕੋਈ ਸੌਖਾ ਕੰਮ ਨਹੀਂ ਹੈ।ਚਲੋ ਮਸ਼ਹੂਰ ਹੈ, ਮਾਝੇ ਦੀ ਇਹ ਗੱਲ ਮਸ਼ਹੂਰ ਹੈ ਕਿ ਇਹ ਛੇਤੀ ਕਿਤੇ ਭੇਤ ਨਹੀਂ ਦਿੰਦੇ। (ਹਾਸਾ) ਇੱਕ ਗੱਲ ਦੱਸ ਦਿਓ ਕਿ ਨੀਂਹ ਪੱਥਰ ਕਿਹੜੀ ਤਾਰੀਖ ਨੂੰ ਰੱਖ ਰਹੇ ਹੋ? ਦੂਜੀ ਗੱਲ, ਇਹ ਸੈਸ਼ਨ ਤਾਂ ਸ਼ੁਰੂ ਹੋ ਗਿਆ ਹੈ ਤਾਂ ਕਲਾਸਾਂ ਕਿਵੇਂ ਲੱਗਣਗੀਆਂ? ਤੀਜੀ ਗੱਲ, ਬੜੀ ਕੰਮ ਦੀ ਗੱਲ ਕੀਤੀ ਗਈ ਹੈ ਕਿ 1 ਕਰੋੜ 37 ਲੱਖ ਰੁਪਿਆ ਸਰਕਾਰ ਵੱਲੋਂ ਮਨਜ਼ੂਰ ਹੋਇਆ ਹੈ, ਉਸ ਵਿੱਚੋਂ ਵੀ ਹੁਣ ਕੁਝ ਦੇ ਦਿਓ। ਹੁਣ ਕਰੋੜ ਵਿੱਚ ਹੀ ਯੂਨੀਵਰਸਿਟੀ ਬਣਾ ਦੇਣਗੇ। ਸਰਕਾਰ ਜਾਦੂਗਰ ਬਣ ਗਈ ਹੈ (ਹਾਸਾ) ਸਪੀਕਰ ਸਾਹਿਬ, ਇਹ ਯੂਨੀਵਰਸਿਟੀ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਨੂੰ ਸਮਰਪਿਤ ਹੈ ਅਤੇ ਇਹ ਪ੍ਰਾਜੈਕਟ ਅੱਜ ਤੋਂ ਤਿੰਨ ਸਾਲ ਪਹਿਲਾਂ ਐਲਾਨਿਆ ਗਿਆ ਸੀ। ਅੱਜ ਤੱਕ ਨੀਂਹ ਪੱਥਰ ਕੋਈ ਨਹੀਂ ਰੱਖਿਆ ਗਿਆ। ਮੈਂ ਤੁਹਾਨੂੰ ਇਮਾਨਦਾਰੀ ਨਾਲ ਕਹਿ ਰਿਹਾ ਹਾਂ।

**ਮਾਨਯੋਗ ਸਪੀਕਰ:** ਸਵਾਲ ਪੁੱਛੋ, ਸਵਾਲ ਪੁੱਛੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਪਹਿਲਾ ਸਵਾਲ ਹੈ ਕਿ ਨੀਂਹ ਪੱਥਰ ਰੱਖਣ ਦੀ ਕਿਹੜੀ ਤਾਰੀਖ ਹੈ? ਦੂਜਾ ਸਵਾਲ, ਕੀ 1 ਕਰੋੜ 37 ਲੱਖ ਰੁਪਿਆ ਜਿਹੜਾ ਸਰਕਾਰ ਵੱਲੋਂ ਮੁਰੰਮਤ ਲਈ ਜਾਰੀ ਕੀਤਾ ਗਿਆ ਸੀ, ਉਹ ਜਾਰੀ ਨਹੀਂ ਹੋਇਆ, ਕੀ ਕੋਈ ਯੂਨੀਵਰਸਿਟੀ 1 ਕਰੋੜ 37 ਲੱਖ ਰੁਪਏ ਵਿੱਚ ਬਣਦੀ ਦੇਖੀ ਹੈ, ਜੇਕਰ ਦੇਖੀ ਹੈ ਤਾਂ ਸਾਨੂੰ ਉਸ ਦੇ ਦਰਸ਼ਨ ਕਰਵਾਓ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਸੀ.ਐਮ. ਸਾਹਿਬ ਉਥੇ ਚੱਲਣ, ਉਨ੍ਹਾਂ ਦੇ ਨਾਲ ਖੜ੍ਹ ਕੇ ਨੀਂਹ ਪੱਥਰ ਰੱਖਿਆ ਜਾਵੇ।ਜਦੋਂ ਯੂਨੀਵਰਸਿਟੀ ਬਣਨੀ ਸ਼ੁਰੂ ਹੋਵੇਗੀ ਤਾਂ ਇੱਕ ਕਰੋੜ ਨਹੀਂ, ਜੇਕਰ ਲੋੜ ਪਈ ਤਾਂ ਸੌ ਕਰੋੜ ਵੀ ਦਿਆਂਗੇ, ਕਿਉਂਕਿ ਇਹ ਗੁਰੂ ਸਾਹਿਬ ਦੇ ਨਾਂ ਤੇ ਹੈ। (ਥੰਪਿੰਗ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਸਵਾਲ ਗਿੱਲ ਸਾਹਿਬ ਦਾ ਹੈ। ਹਾਂ ਜੀ, ਗਿੱਲ ਸਾਹਿਬ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮਜੀਠੀਆ ਸਾਹਿਬ ਬੜਾ ਕੰਸਰਨ ਸ਼ੋਅ ਕਰਦੇ ਹਨ ਅਤੇ ਮੇਰੀ ਬੇਨਤੀ ਹੈ ਕਿ ਆਪਣੇ ਰਿਸ਼ਤੇਦਾਰ ਨੂੰ ਕਹਿਣ ਕਿ ਜਿਹੜੇ ਸਾਥੀ ਵਾਰ-ਵਾਰ ਜਗ੍ਹਾ ਉੱਤੇ ਕਬਜ਼ਾ ਕਰਦੇ ਹਨ, ਉਹ ਨਾ ਕਰਨ ਅਤੇ ਉਨ੍ਹਾਂ ਨੂੰ ਰੋਕਣ। ਸਪੀਕਰ ਸਾਹਿਬ, 1 ਕਰੋੜ 37 ਲੱਖ ਰੁਪਿਆ ਸਿਰਫ ਟੈਂਪਰੇਰੀ ਕੈਂਪਸ ਦੀ ਰਿਪੇਅਰ ਵਾਸਤੇ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਨਵੀਂ ਯੂਨੀਵਰਸਿਟੀ ਵਾਸਤੇ 7 ਕਰੋੜ ਰੁਪਿਆ ਦਿੱਤਾ ਹੈ। ਇਸ ਬਜਟ ਲਈ ਦਿੱਤਾ ਹੈ। ਰਾਤੋਂ ਰਾਤ ਤਾਂ ਯੂਨੀਵਰਸਿਟੀ ਨਹੀਂ ਬਣ ਜਾਣੀ। ਸਰ, ਮੇਰੀ ਬੇਨਤੀ ਹੈ ਕਿ ਨੀਂਹ ਪੱਥਰ ਰੱਖ ਦੇਵੋ। ਕਲਾਸਾਂ ਇਸ ਵਾਰ ਸ਼ੁਰੂ ਹੋਣੀਆ ਹਨ।ਉਨ੍ਹਾਂ ਦੀ ਅਸੀਂ ਐਡਮਿਸ਼ਨ ਕਰਾਂਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਹਾਊਸ ਦਾ ਵਕਤ ਨਾ ਜ਼ਾਇਆ ਕਰੋ। ਵਕਤ ਨਾ ਜ਼ਾਇਆ ਕਰੋ। ਹਾਂ ਜੀ ਮਜੀਠੀਆ ਜੀ, ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਵਜ਼ੀਰ ਸਾਹਿਬ, ਮੈਂ ਇਕੱਲਾ ਦੋਵੇਂ ਹੱਥ ਜੋੜ ਕੇ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ ਤਾਰੀਖ ਨੂੰ, ਕਿਉਂਕਿ ਦੋ ਬਜਟ ਤਾਂ ਪਹਿਲਾਂ ਲੰਘ ਗਏ।

**ਮਾਨਯੋਗ ਸਪੀਕਰ:** ਮਜੀਠੀਆ ਜੀ ਚੇਅਰ ਨੂੰ ਅਡਰੈਸ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਲਾਨਾ ਬਜਟ ਪੇਸ਼ ਹੁੰਦਾ ਹੈ। ਇਹ ਚਾਰ ਸਾਲ ਦਾ ਬਜਟ ਪੇਸ਼ ਨਹੀਂ ਹੋ ਰਿਹਾ। ਸਲਾਨਾ ਬਜਟ ਤਾ ਅਨਾਊਂਸ ਕਰ ਦਿੱਤਾ। ਦੋ ਬਜਟ ਕੱਢ ਦਿੱਤੇ। ਦੁਆਨੀ ਦਿੱਤੀ ਨਹੀਂ। 100 ਕਰੋੜ ਇਸ ਬਜਟ ਵਿੱਚ ਵੀ ਰੱਖ ਦਿੱਤਾ। ਅਗਲੀ ਚੋਣ ਆ ਜਾਣੀ ਹੈ। ਇਹ ਬਜਟ ਕਦੋਂ ਦੇਣਾ ਹੈ। ਮੈਂ ਤਾਂ ਏਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ 100 ਕਰੋੜ ਰੁਪਿਆ ਕਿਸ ਤਾਰੀਖ ਨੂੰ ਦੇ ਰਹੇ ਹੋ। 100 ਕਰੋੜ ਵਿੱਚ ਕੋਈ ਯੂਨੀਵਰਸਿਟੀ ਬਣਦੀ ਹੈ ਉਹ ਦੱਸ ਦੇਣ। ਨੀਂਹ ਪੱਥਰ ਦੀ ਤਾਰੀਖ ਵੀ ਦੱਸ ਦੇਣ। ਕਲਾਸਾਂ ਕਿਹੜੀ ਤਾਰੀਖ ਤੋਂ ਲੱਗ ਰਹੀਆਂ ਹਨ ਇਹ ਵੀ ਦੱਸ ਦੇਣ। ਹਾਲੇ ਤਾਂ faculty ਨਹੀਂ ਬਣੀ। ਹਾਲੇ ਤੱਕ ਟੀਚਰ ਭਰਤੀ ਨਹੀਂ ਹੋਏ। ਸਪੀਕਰ ਸਾਹਿਬ, ਮੈਂ ਇੱਕ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਵਗੈਰ ਟੀਚਰਾਂ ਤੋਂ ਹੀ ਕਲਾਸਾਂ ਚਲਾ ਦੇਣੀਆਂ ਹਨ ਬੱਲੇ ਬੱਲੇ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ।ਹਾਂ ਜੀ, ਕੁਲਤਾਰ ਸਿੰਘ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬਹੁਤ ਹੀ ਧੰਨਵਾਦੀ ਹਾਂ। ਇਨ੍ਹਾਂ ਨੇ ਤਾਂ ਗੱਲਾਂ ਨਾਲ ਹੀ ਯੂਨੀਵਰਸਿਟੀਆਂ ਬਣਾ ਦਿੱਤੀਆਂ। ਇਹ ਤਾਂ ਦੱਸ ਦੇਣ ਕਿ ਯੂਨੀਵਰਸਿਟੀ ਦਾ ਬਜਟ ਕਿੰਨਾ ਹੈ। ਕਿੰਨੇ ਪੈਸੇ ਲਗਾਉਣੇ ਹਨ। ਮੰਤਰੀ ਜੀ ਦੱਸਿਓ ਜ਼ਰਾ ਕਿ ਕਿੰਨੇ ਪੈਸੇ ਲਗਾਉਣੇ ਹਨ।

**ਮੰਤਰੀ:** ਜਿੰਨੇ ਜਿੰਨੇ ਪੈਸੇ ਦੀ ਲੋੜ ਹੋਵੇਗੀ ਸਰਕਾਰ ਉਨੇ ਪੈਸੇ ਦਿੰਦੀ ਰਹੇਗੀ। ਟੀਚਰਾਂ ਦੀ ਲੋੜ ਵੀ ਪੂਰੀ ਕੀਤੀ ਜਾਵੇਗੀ। ਯੂਨੀਵਰਸਿਟੀ ਬੜੇ ਹੀ ਸ਼ਾਨੋ ਸ਼ੌਕਤ ਨਾਲ ਬਣਾਈ ਜਾਵੇਗੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 3287

**ਲੋਕ ਨਿਰਮਾਣ (ਸ਼੍ਰੀ ਵਿਜੈ ਇੰਦਰ ਸਿੰਗਲਾ) : (ਪੰਜਾਬੀ)**

ਇਹ ਲਾਂਡਰਾਂ ਤੋਂ ਲੈ ਕੇ ਸਰਹਿੰਦ ਤੱਕ ਇਹ ਸਭ ਨੂੰ ਪਤਾ ਹੈ ਕਿ ਲਾਂਡਰਾ ਚੌਂਕ ਬਹੁਤ conjusted ਸੀ। ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਪੰਜਾਬ ਵਿੱਚ ਆਈ ਸੀ, ਅੱਧੇ ਤੋਂ ਜ਼ਿਆਦਾ ਪੰਜਾਬ ਇਸ ਸੜਕ ਤੋਂ ਲੰਘਦਾ ਹੈ। ਇਸ ਵੇਲੇ ਜੀ.ਪੀ. ਸਾਹਿਬ, ਨਾਗਰਾ ਸਾਹਿਬ, ਸਿੱਧੂ ਸਾਹਿਬ ਸਭ ਦੀ ਮੰਗ ਸੀ ਕਿ ਇਹ ਜੋ ਲਾਂਡਰਾਂ ਚੌਂਕ ਵਿੱਚ ਕੰਜੈਸ਼ਨ ਹੈ ਉਸ ਨੂੰ ਡੀ-ਕੰਜੈਸਟ ਕਰਨ ਵਾਸਤੇ ਲੈਂਡ ਐਕੋਜ਼ੀਸ਼ਨ ਕੀਤੀ ਜਾਵੇ। ਇੱਕ ਪੋਰਸ਼ਨ ਦੇ ਵਿੱਚ ਫੋਰਲੇਨਿੰਗ ਕੀਤੀ ਜਾਵੇ। ਸਰਹਿੰਦ ਤੋਂ ਲੈ ਕੇ ਲਾਂਡਰਾ ਤੱਕ ਟੋਟਲ ਸੜਕ ਦੀ ਲੈਂਥ 32 ਕਿਲੋਮੀਟਰ ਹੈ। ਇਸ ਵਿੱਚ 10 ਕਿਲੋਮੀਟਰ ਨੂੰ ਫੋਰਲੇਨ ਕਰਨ ਵਾਸਤੇ ਸਰਕਾਰ ਦਾ ਕੰਮ ਆਲਰੇਡੀ ਚੱਲ ਰਿਹਾ ਹੈ। ਲੈਂਡ ਐਕੋਜ਼ੀਸ਼ਨ ਹੋ ਚੁੱਕੀ ਹੈ। ਜਿਹੜਾ ਸਭ ਤੋਂ ਜ਼ਿਆਦਾ ਕੰਜੈਸਟਡ ਪੋਰਸ਼ਨ ਸੀ ਉਸ ਨੂੰ ਡੀਕੰਜੈਸਟ ਕਰਨ ਵਾਸਤੇ ਆਲਰੇਡੀ ਗਰਾਊਂਡ ਤੋਂ ਕੰਮ ਚੱਲ ਰਿਹਾ ਹੈ। ਸ਼ਾਇਦ 3-4 ਮਹੀਨਿਆਂ ਵਿੱਚ ਇਹ ਕੰਮ ਮੁਕੰਮਲ ਹੋ ਜਾਵੇਗਾ।

**ਸਰਦਾਰ ਗੁਰਪ੍ਰੀਤ ਸਿੰਘ:** ਮੰਤਰੀ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਨਾ ਚਾਹੁੰਦਾ ਹਾਂ। ਲਾਂਡਰਾ ਚੌਂਕ ਵਿੱਚ ਬਹੁਤ ਵੱਡਾ ਜਾਮ ਲੱਗਦਾ ਸੀ। ਉਹ ਠੀਕ ਹੋ ਜਾਵੇਗਾ। ਜਿਹੜਾ ਅੱਗੇ 10 ਕਿਲੋਮੀਟਰ ਚੁੰਨੀ ਸ਼ਹਿਰ ਪੈਂਦਾ ਹੈ ਜਦੋਂ 5-6 ਵੱਜਦੇ ਹਨ ਤਾਂ ਉੱਥੇ ਕਾਫੀ ਵੱਡਾ ਜਾਮ ਲੱਗ ਜਾਂਦਾ ਹੈ। ਜੇਕਰ ਫਤਹਿਗੜ੍ਹ ਸਾਹਿਬ ਨੂੰ ਫੋਰਲੈਨਿੰਗ ਹੋ ਜਾਵੇਗੀ ਤਾਂ ਉਸ ਨਾਲ ਬਹੁਤ ਵੱਡਾ ਨਿਜਾਤ ਮਿਲੇਗਾ। ਸਪੀਕਰ ਸਾਹਿਬ, ਘੱਟੋਂ ਘੱਟ 60-70

ਐਮ.ਐਲ.ਏ. ਉੱਥੋਂ ਨਿਕਲਦੇ ਹਨ। ਸਿੰਗਲਾ ਸਾਹਿਬ, ਦੱਸ ਦੇਣ ਚਾਹੇ ਤੁਹਾਨੂੰ ਉੱਪਰ ਗੱਲ ਕਰਨੀ ਪਵੇ ਤਾਂ ਪਲੀਜ਼ ਇਸ ਨੂੰ ਜਲਦੀ ਫੋਰਲੈਨ ਕਰਵਾ ਦਿੱਤਾ ਜਾਵੇ।

**ਮੰਤਰੀ:** ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਰੱਖੀ ਹੈ ਅਸੀਂ ਨੈਸ਼ਨਲ ਹਾਈਵੇਅਜ਼ ਅਥਾਰਿਟੀ ਆਫ ਇੰਡੀਆ ਨਾਲ ਤਜਵੀਜ਼ ਆਲਰੇਡੀ ਟੇਕਅਪ ਕੀਤੀ ਹੋਈ ਹੈ। ਉਨ੍ਹਾਂ ਨੇ ਹਾਲੇ ਤੱਕ ਇਸ ਨੂੰ ਨੈਸ਼ਨਲ ਹਾਈਵੇਅ ਡਿਕਲੇਅਰ ਨਹੀਂ ਕੀਤਾ। ਇਹ ਬਹੁਤ ਇਤਿਹਾਸਕ ਰੋਡ ਹੈ। ਇਹ ਦੋ ਬਹੁਤ ਹੀ ਇੰਪਾਰਟੈਂਟ ਟਾਊਨਜ਼ ਨੂੰ ਟਚ ਕਰਦੀ ਹੈ। ਅਸੀਂ ਉਸ ਸੈਂਟੀਮੈਂਟ ਨੂੰ ਵੀ ਸਮਝਦੇ ਹਾਂ। ਲੋਕਾਂ ਦੀ ਤਕਲੀਫ ਨੂੰ ਵੀ ਸਮਝਦੇ ਹਾਂ। ਜੇਕਰ ਨੈਸ਼ਨਲ ਹਾਈਵੇਅ ਨੇ ਫੋਰਲੈਨ ਕਰਨ ਵਾਸਤੇ ਇਸ ਨੂੰ ਮਨਜ਼ੂਰੀ ਨਹੀਂ ਦਿੱਤੀ ਤਾਂ ਅਸੀਂ ਸਰਕਾਰ ਦੇ ਬਜਟ ਵਿੱਚੋਂ ਇਸ ਨੂੰ ਵੱਧ ਤੋਂ ਵੱਧ ਚੌੜਾ ਕਰਨ ਵਾਸਤੇ ਆਉਣ ਵਾਲੇ ਸਾਲਾਂ ਵਿੱਚ ਤਜਵੀਜ਼ ਕਰਾਂਗੇ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ। ਪ੍ਰਸ਼ਨ ਖਤਮ ਹੁੰਦੇ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਸਪਲੀਮੈਂਟਰੀ ਹੋ ਗਈ ਹੁਣ। (ਵਿਘਨ)(ਸ਼ੋਰ)

---

## MATTER RAISED DURING ZERO HOUR AND STATEMENTS MADE BY THE MINISTERS THEREON

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਪੰਜਾਬ ਵਿੱਚ ਪੰਜਾਬ ਦੇ ਬਿਜਲੀ ਮੰਤਰੀ, ਪੰਜਾਬ ਦੇ ਮਾਨਯੋਗ ਸੀ.ਐਮ. ਸਾਹਿਬ, ਉਨ੍ਹਾਂ ਦੇ ਡਿਪਾਰਟਮੈਂਟ ਵੱਲੋਂ ਇੱਕ ਬਹੁਤ ਹੀ ਅੱਛਾ ਲੈਟਰ ਕੱਢਿਆ ਗਿਆ। ਜਿਸ ਨੂੰ ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਮਹਿਕਮੇ ਵੱਲੋਂ ਜਾਰੀ ਮੋਬਾਈਲ ਸਿਮ ਕਾਰਡਾਂ ਦੀ ਡਿਟੇਲ ਭੇਜਣ ਸਬੰਧੀ। ਉਪਰੋਕਤ ਵਿਸ਼ੇ ਦੇ ਸਬੰਧ ਵਿੱਚ ਲਿਖਿਆ ਜਾਂਦਾ ਹੈ ਕਿ ਮਹਿਕਮੇ ਵੱਲੋਂ ਹੁਣ ਵੋਡਾਫੋਨ ਮੋਬਾਇਲ ਸਿਮ ਕਾਰਡਾਂ ਦੀ ਜਗ੍ਹਾ ਰਿਲਾਇੰਸ jio ਕੰਪਨੀ ਦੇ ਸਿਮ ਜਾਰੀ ਕੀਤੇ ਜਾਣੇ ਹਨ। ਸਰ, ਇਹ ਇੱਕ ਲੈਟਰ ਸੀ.ਐਮ. ਸਾਹਿਬ ਦੇ ਡਿਪਾਰਟਮੈਂਟ ਵੱਲੋਂ ਕੱਢਿਆ ਗਿਆ ਹੈ। ਇਹ ਪੰਜਾਬ ਦੇ ਕਿਸਾਨਾਂ ਨਾਲ ਕਿੰਨਾ ਵੱਡਾ ਕੋਝਾ ਮਜ਼ਾਕ ਹੈ। ਇੱਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਅਸੀਂ ਅਡਾਨੀ, ਅੰਬਾਨੀ ਦੀਆਂ ਕੰਪਨੀਆਂ ਪੰਜਾਬ ਵਿੱਚ ਵੜਨ ਨਹੀਂ ਦੇਵਾਂਗੇ। ਦੂਜੇ ਪਾਸੇ, ਸੀ.ਐਮ. ਸਾਹਿਬ ਦਾ ਇਲੈਕਟ੍ਰੀਸਿਟੀ ਡਿਪਾਰਟਮੈਂਟ ਲੈਟਰ ਕੱਢਦਾ ਹੈ। ਪੰਜਾਬ ਦੇ ਬਿਜਲੀ ਬੋਰਡ ਦੇ ਜਿੰਨੇ ਮੁਲਾਜ਼ਮ ਹਨ, ਉਹ ਸਾਰੇ ਰਿਲਾਇੰਸ ਦਾ ਸਿਮ ਕਾਰਡ ਖਰੀਦਣਗੇ। ਇਹ ਪੰਜਾਬ ਦੇ ਕਿਸਾਨਾਂ ਨਾਲ ਬਹੁਤ ਵੱਡਾ ਧੋਖਾ ਕੀਤਾ ਜਾ ਰਿਹਾ ਹੈ। ਵਿਧਾਨ

ਸਭਾ ਵਿੱਚ ਆ ਕੇ ਕੁਝ ਹੋਰ ਬਿਆਨ ਦਿੱਤੇ ਜਾਂਦੇ ਹਨ, ਇੱਥੇ ਆ ਕੇ ਕੁਝ ਹੋਰ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਅਸੀਂ ਕਿਸਾਨ ਹਿਤੈਸ਼ੀ ਹਾਂ, ਅਸੀਂ ਕਿਸਾਨਾਂ ਦੇ ਪੱਖੀ ਹਾਂ। ਅਸੀਂ ਕਿਸਾਨ ਅੰਦੋਲਨ ਦੇ ਨਾਲ ਖੜ੍ਹੇ ਹਾਂ। ਦੂਜੇ ਪਾਸੇ, ਚੋਰੀ ਚੋਰੀ ਉਸ ਰਿਲਾਇੰਸ ਕੰਪਨੀ ਨੂੰ ਜਿਸ ਦਾ ਪੰਜਾਬ ਦੇ ਕਿਸਾਨ ਵਿਰੋਧ ਕਰ ਰਹੇ ਹਨ। ਇਹ ਕਹਿਣਾ ਕਿ ਪੰਜਾਬ ਵਿੱਚ ਲਾਗੂ ਕਰ ਦਿਓ। ਸਪੀਕਰ ਸਾਹਿਬ, ਪੂਰੇ ਪੰਜਾਬ ਵਿੱਚ ਇਸ ਕੰਪਨੀ ਦਾ ਵੱਡੇ ਪੱਧਰ ਤੇ ਵਿਰੋਧ ਹੋਇਆ ਹੈ। ਲੋਕਾਂ ਨੇ ਸੇਵਾ ਭਾਵਨਾ ਦੇ ਨਾਲ ਦੁਕਾਨਾਂ ਲਾ ਕੇ ਜੀਓ ਦੇ ਸਿਮ port ਕਰਵਾਏ। ਲੋਕਾਂ ਨੇ ਸਿਮ ਬਦਲੇ ਕਿ ਅਸੀਂ ਰਿਲਾਇੰਸ ਨੂੰ ਖਤਮ ਕਰਨਾ ਹੈ। ਇਹ ਵਿਰੋਧ ਸਾਰੇ ਪਿੰਡਾਂ ਵਿੱਚ ਵੱਡੀ ਪੱਧਰ ਤੇ ਹੋਇਆ ਪਰ ਦੇਖੋ ਕਿ ਪੰਜਾਬ ਦੇ ਮੁੱਖ ਮੰਤਰੀ ਦੇ ਆਪਣੇ ਡਿਪਾਰਟਮੈਂਟ ਵਿੱਚ ਇਹ ਕੁਝ ਹੋ ਰਿਹਾ ਹੈ। ਸੋ, ਇਸ ਦੀ ਕਾਪੀ ਮੈਂ ਟੇਬਲ ਤੇ ਲੇਅ ਕਰਨਾ ਚਾਹੁੰਦਾ ਹਾਂ, ਇਸ ਦੀ ਇਜਾਜ਼ਤ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਇੱਕ ਹੋਰ ਬੜਾ ਇੰਪਾਟੈਂਟ ਮਾਮਲਾ ਹੈ। ਸਰ, ਸੰਗਰੂਰ ਦੇ ਵਿੱਚ ਡਿਵੈਲਪਮੈਂਟ ਦੇ ਨਾਂ ਤੇ ਬੜੇ ਲੰਮੇ ਸਮੇਂ ਤੋਂ ਕਿ ਸੰਗਰੂਰ ਦੀ ਡਿਵੈਲਪਮੈਂਟ ਕਰਵਾਉਣੀ ਹੈ ਤੇ ਉੱਥੇ ਟਾਈਲਾਂ ਲਗਾਉਣੀਆਂ ਹਨ। ਸੰਗਰੂਰ ਦੇ ਵਿੱਚ ਦਰਖਤਾਂ ਦੀ ਕਟਾਈ ਹੋ ਰਹੀ ਹੈ ਕਿਉਂਕਿ ਟਾਈਲਾਂ ਦੇ ਵਿੱਚ ਕਾਫੀ ਜ਼ਿਆਦਾ ਮਾਰਜਨ ਮਿਲ ਜਾਂਦਾ ਹੈ। ਪਹਿਲਾਂ ਇੱਕ ਕਲੱਬ ਦਾ ਪੁਰਾਣਾ ਇਲਾਕਾ ਹੈ, ਉੱਥੇ ਵੀ ਦਰਖਤਾਂ ਦੀ ਕਟਾਈ ਹੋਈ। ਉੱਥੇ ਵੀ ਲੋਕਲ ਨਿਵਾਸੀਆਂ ਨੇ ਬੜਾ ਰੌਲਾ ਪਾਇਆ ਗਿਆ। ਦੂਜੀ ਵਾਰ, ਇੱਕ ਸੰਗਰੂਰ ਦਾ ਬੜਾ ਪ੍ਰਸਿੱਧ ਕਾਲੀ ਮਾਤਾ ਦਾ ਮੰਦਰ ਹੈ, ਇਹ ਬਹੁਤ ਵੱਡਾ ਤੇ ਪੁਰਾਤਨ ਮੰਦਰ ਹੈ। ਉੱਥੇ ਬੜੇ ਦਰਖਤ ਲੱਗੇ ਹੋਏ ਸੀ। ਅਸੀਂ ਵੀ ਜਦੋਂ ਕਾਲਜ ਵਿੱਚ ਪੜ੍ਹਦੇ ਸੀ, 35 ਸਾਲ ਪਹਿਲਾਂ ਵੀ ਅਸੀਂ ਉਹ ਦਰਖਤ ਵੇਖਦੇ ਸੀ। ਉਹ ਵੀ ਬਿਲਕੁਲ ਕੱਟ ਦਿੱਤੇ ਗਏ ਹਨ। ਉੱਥੇ ਕਰਨਾ ਕੀ ਹੈ, ਉੱਥੇ ਟਾਈਲਾਂ ਲਗਾਉਣੀਆਂ ਹਨ ਤੇ ਪੈਸਾ ਕਮਾਉਣਾ ਹੈ। ਇਹ ਬਹੁਤ ਵੱਡਾ ਮਾਮਲਾ ਹੈ। ਇਸ ਦੇ ਨਾਲ ਹੀ ਇੱਕ ਵਾਤਾਵਰਨ ਦਾ ਮਾਮਲਾ ਹੈ। ਇਹ ਮਾਮਲਾ ਕਰੂਰ ਪਿੰਡ ਦਾ ਹੈ। ਉੱਥੇ ਜੰਗਲਾਤ ਵਿਭਾਗ ਨੇ 54 ਏਕੜ ਤੇ 8 ਮਰਲੇ ਜ਼ਮੀਨ ਖਰੀਦੀ ਸੀ। ਜਿਸ ਦਾ ਕਿ....(ਵਿਘਨ)

**ਮਾਨਯੋਗ ਸਪੀਕਰ :** ਚੀਮਾ ਜੀ, ਦਸਤੂਰ ਇੱਕ ਇਸ਼ੂ ਦਾ ਹੁੰਦਾ ਹੈ। ਤੁਸੀਂ ਕਿਸੇ ਹੋਰ ਨੂੰ ਵੀ ਮੌਕਾ ਦੇ ਦਿਓ।(ਵਿਘਨ)

**ਸਰਦਾਰ ਹਰਪਾਲ ਸਿੰਘ ਚੀਮਾ :** ਇੱਕ ਮਿੰਟ ਸਪੀਕਰ ਸਾਹਿਬ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਪਹਿਲਾਂ ਪਾਣੀ ਦਾ ਵੀ ਇਸ਼ੂ ਉੱਠਿਆ ਸੀ, ਹੁਣ ਵਾਤਾਵਰਨ ਦੀ ਗੱਲ ਹੋ ਰਹੀ ਹੈ। ਪੰਜਾਬ ਵਿੱਚ ਡਿਵੈਲਪਮੈਂਟ ਦੇ ਨਾਂਅ ਤੇ ਦਰਖਤ ਕੱਟੇ ਜਾ ਰਹੇ ਹਨ। ਚਾਹੇ ਤੁਸੀਂ ਕਿਸੇ ਮਰਜ਼ੀ ਇਲਾਕੇ ਵਿੱਚ ਚਲੇ ਜਾਓ, ਉਹ ਚਾਹੇ

ਸੰਗਰੂਰ ਹੈ ਚਾਹੇ ਕਰੂਰ ਹੈ। ਇਹ ਪੰਜਾਬ ਦੇ ਲੋਕਾਂ ਨਾਲ ਬੜਾ ਅਨਿਆਂ ਹੋ ਰਿਹਾ ਹੈ ਅਤੇ ਪੰਜਾਬ ਦੇ ਲੋਕਾਂ ਨਾਲ ਠੱਗੀ ਵੱਜ ਰਹੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਰ, ਮੈਂ ਤੁਹਾਡੇ ਰਾਹੀਂ ਬੜਾ ਹੀ ਇੰਪਾਟੈਂਟ ਮੁੱਦਾ ਰੱਖਣਾ ਚਾਹੁੰਦਾ ਹਾਂ। 8 ਮਾਰਚ ਨੂੰ ਵੂਮੈਨ ਡੇਅ ਮਨਾਇਆ ਗਿਆ, ਔਰ 8 ਮਾਰਚ ਨੂੰ ਹੀ ਬਜਟ ਪੇਸ਼ ਹੋਇਆ। ਇੱਥੇ ਜ਼ੁਬਾਨੀ ਕਲਾਮੀ ਤਾਂ ਧੀਆਂ ਭੈਣਾਂ ਦੇ ਸਤਿਕਾਰ ਵਜੋਂ ਲਫਜ਼ ਵੀ ਬੋਲੇ ਗਏ। ਉਸੇ ਦਿਨ ਧੀਆਂ ਭੈਣਾਂ ਨੂੰ ਪਟਿਆਲੇ ਵਿੱਚ ਚੰਗੀ ਤਰ੍ਹਾਂ ਕੁੱਟਿਆ ਗਿਆ ਅਤੇ ਜਿਹੜੀ ਕੱਲ੍ਹ ਗੱਲ ਹੋਈ ਹੈ, ਉਹ ਵੀ ਅਤਿ ਨਿੰਦਣਯੋਗ ਹੈ। ਮੈਂ ਤੁਹਾਡੀ ਮਾਰਫਤ ਇਹ ਬੇਨਤੀ ਕਰਦਾ ਹਾਂ ਕਿ ਆਲ ਪੰਜਾਬ ਆਂਗਨਵਾੜੀ ਮੁਲਾਜ਼ਮ ਯੂਨੀਅਨ ਆਪਣਾ ਪ੍ਰਾਟੈਸਟ ਕਰ ਰਹੀਆਂ ਸਨ। ਉਨ੍ਹਾਂ ਦਾ ਪ੍ਰਾਟੈਸਟ ਬੜਾ ਜਾਇਜ਼ ਹੈ। ਹਰ ਮੁਲਾਜ਼ਮ ਜਥੇਬੰਦੀ ਸਰਕਾਰ ਦੇ ਖਿਲਾਫ ਹੈ ਤੇ ਉਹ ਆਪਣਾ ਪ੍ਰਾਟੈਸਟ ਕਰਦੀ ਹੈ। ਕਾਂਗਰਸ ਦੇ ਵਰਕਰ ਜਿਹੜੇ ਖਜ਼ਾਨਾ ਮੰਤਰੀ ਜੀ ਦੇ ਦਫਤਰ ਦੇ ਮੂਹਰੇ ਸਨ, ਉਨ੍ਹਾਂ ਨੇ ਇਸਤਰੀ ਮੁਲਾਜ਼ਮਾਂ ਨਾਲ ਇੰਨੀ ਧੱਕੇਸ਼ਾਹੀ ਕੀਤੀ ਕਿ ਮੈਂ ਸ਼੍ਰੀਮਤੀ ਹਰਗੋਬਿੰਦ ਕੌਰ ਜੀ ਦੀ ਵੀਡੀਓ ਅਤੇ ਉਨ੍ਹਾਂ ਦੇ ਅਲਫਾਜ਼ ਹੀ ਦੱਸ ਰਿਹਾ ਹਾਂ ਕਿ ਪਹਿਲਾਂ ਤਾਂ ਉਨ੍ਹਾਂ ਧੀਆਂ ਭੈਣਾਂ ਦੀਆਂ ਚੁੰਨੀਆਂ ਲਾਹੀਆਂ ਗਈਆਂ ਅਤੇ ਕਿਵੇਂ ਉਨ੍ਹਾਂ ਦੀਆਂ ਚੁੰਨੀਆਂ ਲਾਹ ਕੇ ਕਾਂਗਰਸੀ ਵਰਕਰ ਆਪਣੇ ਦਫਤਰ ਅੰਦਰ ਭੱਜ ਰਹੇ ਹਨ। ਕੀ ਇਹ ਸਤਿਕਾਰ ਕਾਂਗਰਸ ਸਰਕਾਰ ਧੀਆਂ ਭੈਣਾਂ ਦਾ ਕਰਦੀ ਹੈ? ਦੂਜੀ ਗੱਲ, ਉਨ੍ਹਾਂ ਦੇ ਚੂੰਢੀਆਂ ਵੱਢੀਆਂ ਗਈਆਂ ਤੇ ਅਸ਼ਲੀਲ ਹਰਕਤਾਂ ਕੀਤੀਆਂ ਗਈਆਂ। ਇਹ ਉਨ੍ਹਾਂ ਦੇ ਆਪਣੇ ਅਲਫਾਜ਼ ਹਨ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਦੂਜੀ ਗੱਲ ਉਨ੍ਹਾਂ ਤੇ non bailable ਪਰਚਾ ਦਰਜ ਕਰ ਦਿੱਤਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦਾ ਪਰਚਾ ਵਾਪਸ ਹੋਵੇ। (ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੇ ਹੱਥ ਵਿੱਚ ਤਸਵੀਰਾਂ ਲਹਿਰਾ ਰਹੇ ਸਨ।)

(ਇਸ ਸਮੇਂ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ, ਆਲ ਪੰਜਾਬ ਆਂਗਣਵਾੜੀ ਵਰਕਰ ਯੂਨੀਅਨ ਦੀਆਂ ਮੁਜ਼ਾਹਰਾ ਕਰਦੀਆਂ ਇਸਤਰੀ ਮੁਲਾਜ਼ਮਾਂ ਨਾਲ ਕੀਤੀ ਗਈ ਕਥਿਤ ਬਦਸਲੂਕੀ ਦੇ ਵਿਰੋਧ ਵਿੱਚ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ**: ਇਹ ਜ਼ੀਰੋ ਆਵਰ ਹੈ। ਗੱਲ ਸੁਣ ਲਵੋ। ਜ਼ਰਾ ਗੱਲ ਸੁਣ ਲਵੋ। ਮੇਰੀ ਰਿਕੁਐਸਟ ਤਾਂ ਸੁਣੋ। ਮੇਰੀ ਰਿਕੁਐਸਟ ਸੁਣੋ। ਤੁਸੀਂ ਇਸ਼ੂ ਰੇਜ਼ ਕਰ ਦਿੱਤਾ ਹੈ। ਜਿਹੜਾ ਬਾਕੀ ਹਾਊਸ ਹੈ ਉਨ੍ਹਾਂ ਨੇ ਆਪਣੇ-

ਆਪਣੇ ਹਲਕਿਆਂ ਦੇ ਮੁੱਦੇ ਚੁੱਕਣੇ ਹੁੰਦੇ ਹਨ। ਉਨ੍ਹਾਂ ਨੂੰ ਵੀ ਆਪਣੇ ਮੁੱਦੇ ਚੁੱਕਣ ਦਿਓ। ਨਾ , ਡਿਸਟਰਬ ਨਾ ਕਰੋ। ਤੁਸੀਂ ਆਪਣੀ ਗੱਲ ਕਰ ਲਈ ਹੈ, (ਵਿਘਨ) You have raised this issue (ਵਿਘਨ) ਮੇਰੀ ਗੱਲ ਸੁਣੋ, ਮੇਰੀ ਗੱਲ ਸੁਣੋ , ਮੇਰੀ ਗੱਲ ਸੁਣੋ , ਮੇਰੀ ਗੱਲ ਸੁਣੋ , ਮੇਰੀ ਗੱਲ ਸੁਣੋ। (ਵਿਘਨ) ਮੇਰੀ ਗੱਲ ਸੁਣੋ , ਮੇਰੀ ਗੱਲ ਸੁਣੋ। ਤੁਸੀਂ ਸਾਰੇ ਸਤਿਕਾਰਯੋਗ ਸੀਨੀਅਰ ਮੈਂਬਰ ਹੋ। ਕੀ ਇਹ ਦਸਤੂਰ ਹੈ ਕਿ ਜ਼ੀਰੋ ਆਵਰ ਵਿੱਚ ਸਰਕਾਰ ਜਵਾਬ ਦੇਵੇ। ਸਰਕਾਰ ਜ਼ੀਰੋ ਆਵਰ ਵਿੱਚ ਜਵਾਬ ਨਹੀਂ ਦਿੰਦੀ ਹੁੰਦੀ। ਸਰਕਾਰ ਜ਼ੀਰੋ ਆਵਰ ਵਿੱਚ ਜਵਾਬ ਨਹੀਂ ਦਿੰਦੀ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ ਮੈਂ ਜਵਾਬ ਦੇ ਰਿਹਾ ਹਾਂ ਜੀ। Sorry, ਮੈਂ ਬਾਹਰ ਸੀ ਜੀ ਮੈਂ ਜਵਾਬ ਦੇ ਰਿਹਾ ਹਾਂ। ਸਪੀਕਰ ਸਾਹਿਬ ਜਵਾਬ ਸੁਣ ਲਓ। ਜਵਾਬ ਸੁਣ ਲਵੋ। ਫਿਰ ਜਾਣ ਦਿਓ। ਜਵਾਬ ਸੁਣ ਲਵੋ।

## WALK-OUT

(ਇਸ ਸਮੇਂ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ ਆਲ ਪੰਜਾਬ ਆਂਗਣਵਾੜੀ ਵਰਕਰ ਯੂਨੀਅਨ ਦੀਆਂ ਮੁਜ਼ਾਹਰਾ ਕਰਦੀਆਂ ਇਸਤਰੀ ਮੁਲਾਜ਼ਮਾਂ ਨਾਲ ਕੀਤੀ ਗਈ ਕਥਿਤ ਬਦਸਲੂਕੀ ਦੇ ਵਿਰੋਧ ਵਿੱਚ ਸਰਕਾਰ ਵਿਰੋਧੀ ** ** ਨਾਅਰੇ ਮਾਰਦੇ ਹੋਏ ਵਾਕ ਆਊਟ ਕਰ ਗਏ।)

------

## MATTER RAISED DURING ZERO HOUR AND STATEMENTS MADE BY THE MINISTERS THEREON *(RESUMPTION)*

**ਮਾਨਯੋਗ ਸਪੀਕਰ** : ਹਾਂ ਜੀ, ਵਿੱਤ ਮੰਤਰੀ ਜੀ, ਤੁਸੀਂ ਬੋਲੋ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)**: ਸਪੀਕਰ ਸਾਹਿਬ, ਕਿਉਂਕਿ ਮੇਰਾ ਨਾਂ ਲਿਆ ਗਿਆ ਹੈ। ਮੈਂ ਇਸ ਦਾ ਜਵਾਬ ਦਿੰਦਾ ਹਾਂ। ਸਪੀਕਰ ਸਾਹਿਬ ਕੱਲ੍ਹ ਮੇਰੇ ਮਾਤਾ ਜੀ ਦੀ ਪਹਿਲੀ ਬਰਸੀ ਸੀ। ਔਰ ਜਿਵੇਂ ਆਪਣੇ ਪਰਿਵਾਰਾਂ ਵਿੱਚ ਜਦੋਂ ਬਜ਼ੁਰਗਾਂ ਦੀ ਕੋਈ ਬਰਸੀ ਹੁੰਦੀ ਹੈ ਜਾਂ ਕੁੱਝ ਹੋਰ ਇਹੋ ਜਿਹਾ ਹੁੰਦਾ ਹੈ। ਤਾਂ ਉੱਥੇ ਅਸੀਂ ਪੂਜਾ -ਪਾਠ ਵੀ ਕਰਦੇ ਹਾਂ ਅਤੇ ਪੁੰਨ -ਦਾਨ ਵੀ ਕਰਦੇ ਹਾਂ। ਔਰ ਕਿਉਂਕਿ ਮੇਰੇ ਮਾਤਾ ਜੀ ਦੀ ਪਹਿਲੀ ਬਰਸੀ ਸੀ, ਅਸੀਂ ਆਪਣੇ ਦਫਤਰ ਦੇ ਵਿੱਚ ਪਾਠ ਵੀ ਰਖਾਇਆ ਸੀ। ਲੰਗਰ ਵੀ ਲਾਇਆ ਸੀ।

ਔਰ ਸਪੀਕਰ ਸਾਹਿਬ ਮੈਂ ਉਹ ਬਦ-ਕਿਸਮਤ ਇਨਸਾਨ ਹਾਂ ਕਿ ਮੈਂ ਆਪਣੀ ਮਾਂ ਦੀ ਬਰਸੀ ਤੇ ਇਨ੍ਹਾਂ ਦੀਆਂ ਗੱਲਾਂ ਸੁਣਨ ਵਾਸਤੇ ਰੁਕ ਗਿਆ। ਸਪੀਕਰ ਸਾਹਿਬ ਮੈਂ ਆਪਣੀ ਮਾਤਾ ਜੀ ਦੀ ਬਰਸੀ ਤੇ ਨਾ ਪਾਠ ਤੇ ਬੈਠਾ , ਤੇ ਨਾ ਹੀ ਮੈਂ ਲੰਗਰ ਵਰਤਾਇਆ। ਕਿਉਂਕਿ ਮੈਂ ਸਮਝਦਾ ਸੀ ਕਿ ਵਿਧਾਨ ਸਭਾ ਵਾਲਾ ਫਰਜ਼ ਜਿਹੜਾ ਇਹ ਇਹ ਅਵੱਲ ਹੈ। ਮਾਂ ਦੂਜੇ ਨੰਬਰ ਤੇ ਆਵੇਗੀ। ਔਰ ਜਿੱਥੇ ਲੰਗਰ ਲੱਗਿਆ ਸੀ ਤੇ ਜਿੱਥੇ ਪਾਠ ਚੱਲ ਰਿਹਾ ਸੀ। ਉੱਥੇ ਸਪੀਕਰ ਸਾਹਿਬ ਕੋਈ ਮੁਜ਼ਾਹਰਾ ਹੋਇਆ। ਜਦੋਂ ਪੁਲਿਸ ਬੈਠੀ ਹੈ ਜੀ , ਇਹ ਮੁਲਕ ਕਿਸੇ ਕਾਨੂੰਨ ਦੇ ਤਹਿਤ ਚੱਲ ਰਿਹਾ ਹੈ ਜੀ। ਕਿਸੇ ਕਾਂਗਰਸੀ ਵਰਕਰ ਨੇ ਕਿਸੇ ਵੀ ਮੁਜ਼ਹਰਾ ਕਰਨ ਵਾਲੇ ਨੂੰ ਹੱਥ ਨਹੀਂ ਲਗਾਇਆ।

**ਮਾਨਯੋਗ ਸਪੀਕਰ :** ਐਫ.ਐਮ. ਸਾਹਿਬ, ਐਫ.ਐਮ ਸਾਹਿਬ, ਐਫ.ਐਮ ਸਾਹਿਬ। ਇਹ ਕੋਈ ਸਫਾਈ ਦੇਣ ਦੀ ਲੋੜ ਨਹੀਂ ਹੈ। ਇਹ ਤਾਂ ਇਲਜ਼ਾਮ ਲਗਾਉਣਗੇ ਹੀ,ਇਸ ਵਿੱਚ ਸਫਾਈ ਦੀ ਲੋੜ ਨਹੀਂ ਹੈ।

**ਵਿੱਤ ਮੰਤਰੀ :** ਸਰ, ਇੱਕ ਆਖਰੀ ਗੱਲ। ਤੁਸੀਂ ਜਾਂ ਹਾਉਸ ਇਹ ਸਮਝ ਸਕਦਾ ਹੈ ਕਿ ਜੇ ਅਸੀਂ ਉੱਥੇ ਪਾਠ ਰਖਾਇਆ ਹੋਵੇ ਅਤੇ ਪੁੰਨ-ਦਾਨ ਚਲਦਾ ਹੋਵੇ ਤਾਂ ਕੀ ਅਸੀਂ ਉਸ ਕੈਫੀਅਤ ਵਿੱਚ ਹੋਵਾਂਗੇ ਕਿ ਅਸੀਂ ਕਿਸੇ ਤੇ ਹਮਲੇ ਕਰਾਂਗੇ।

**Mr.Speaker**: Everybody knows. ਬੈਠੋ।

**ਵਿੱਤ ਮੰਤਰੀ**: ਥੈਂਕ ਯੂ, ਜੀ।

**ਮਾਨਯੋਗ ਸਪੀਕਰ :** ਹਾਂ ਜੀ, ਸੰਧੂ ਸਾਹਿਬ। ਸਾਰੇ ਸਤਿਕਾਰਯੋਗ ਮੈਂਬਰ ਪਹਿਲਾਂ ਮੇਰੀ ਇੱਕ ਗੱਲ ਸੁਣੋ। ਮੈਂ ਪਹਿਲਾਂ ਵੀ ਪ੍ਰਾਰਥਨਾ ਕਰ ਚੁੱਕਿਆ ਹਾਂ ਕਿ ਅੱਜ ਸੈਸ਼ਨ ਦਾ Last ਦਿਨ ਹੈ। ਮੈਂ ਅਗਲੀ ਗੱਲ ਕਹਿਣ ਲੱਗਿਆ ਹਾਂ। ਸਵੇਰੇ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਵੀ ਫੋਨ ਕੀਤਾ ਸੀ। ਤੁਹਾਨੂੰ ਵੀ ਕਹਿੰਦਾ ਹਾਂ। ਉਹ ਕਹਿੰਦੇ ਹੁੰਦੇ ਹਨ ਪੱਤਣਾਂ ਦੇ ਮੇਲੇ ਤੇ ਤ੍ਰਿਝਣਾਂ ਦੀਆ ਂ ਕੁੜੀਆਂ, ਕਦੇ-ਕਦੇ ਹੋਣ ਇਕੱਠੀਆ ਂ। ਰੋਜ਼ ਨਹੀਂ ਹੁੰਦੀਆਂ। ਇਨ੍ਹਾਂ ਵਿੱਚੋਂ ਅੱਗੇ ਨੂੰ ਪਤਾ ਨਹੀਂ ਕਿਸ-ਕਿਸ ਨੇ ਹੋਣਾ ਹੈ। ਇਹ ਪਤਾ ਨਹੀਂ ਹੈ। ਇਹ ਇੱਕ ਕਿਸਮ ਦਾ ਅੱਜ ਵਰਚੂਅਲੀ Last Session ਹੈ। ਇਸ ਨੂੰ ਸੀਰੀਅਸਲੀ ਲੈ ਲਵੋ। ਮੇਰੀ ਕੋਸ਼ਿਸ਼ ਹੈ ਕਿ ਅੱਜ ਹਰ ਕੋਈ ਆਪਣੇ ਹਲਕੇ ਦਾ ਮੁੱਦਾ ਉਠਾ ਸਕੇ। ਲੇਕਿਨ ਤੁਹਾਡੀ Co-operation ਇਹ ਚਾਹੀਦੀ ਹੈ ਕਿ ਤੁਸੀਂ ਟਾਈਮ ਘੱਟ ਤੋਂ ਘੱਟ ਲਵੋ। ਸਾਰੇ ਹੀ ਇੱਕੋ ਟਾਈਮ ਖੜ੍ਹੇ ਨਾ ਹੋ ਜਾਇਆ ਕਰੋ। ਜਦੋਂ ਤੁਸੀਂ ਹੱਥ ਚੁੱਕ ਲੈਂਦੇ ਹੋ ਤਾਂ ਮੈਨੂੰ ਪਤਾ ਚੱਲ ਜਾਂਦਾ ਹੈ ਕਿ ਤੁਸੀਂ ਬੋਲਣਾ ਹੈ। ਮੈਂ ਸਭ ਨੂੰ ਬੁਲਾਵਾਂਗਾ। ਸਭ ਨੂੰ ਟਾਈਮ ਦੇਵਾਂਗਾ।

Last ਦਿਨ ਹੈ ਤੁਸੀਂ ਆਪਣੇ ਇਸ਼ੂ ਉਠਾਓ। ਲੇਕਿਨ ਟਾਈਮ ਦਾ ਜ਼ਰੂਰ ਖਿਆਲ ਰੱਖੋ ਕਿ ਇੱਕ -ਇੱਕ ਮਿੰਟ ਦੇ ਵਿੱਚ ਆਪਣੀ ਗੱਲ ਨੂੰ ਖਤਮ ਕਰੋ। ਲੰਬੀ ਕਹਾਣੀ ਨਾ ਪਾਇਆ ਕਰੋ। ਸੰਧੂ ਜੀ, ਬੋਲੋ ਜੀ।

**ਸ਼੍ਰੀ ਕੰਵਰ ਸੰਧੂ**: ਬਹੁਤ ਮਿਹਰਬਾਨੀ, ਸਪੀਕਰ ਸਾਹਿਬ। ਤੁਸੀਂ ਇਹ ਠੀਕ ਕਿਹਾ ਹੈ ਕਿ ਸਾਨੂੰ ਹਰ ਹਾਲਤ ਦੇ ਵਿੱਚ ਹਾਊਸ ਦੀ ਮਰਿਆਦਾ ਨੂੰ ਕਾਇਮ ਰੱਖਣਾ ਚਾਹੀਦਾ ਹੈ। ਸਪੀਕਰ ਸਾਹਿਬ , ਕੱਲ੍ਹ ਇੱਕ ਬਹੁਤ ਮੰਦਭਾਗੀ ਘਟਨਾ ਹੋਈ। ਮੌਜੂਦਾ ਮੈਂਬਰ ਅਤੇ ਸਾਬਕਾ ਲੀਡਰ ਆਫ ਦਿ ਆਪੋਜ਼ੀਸ਼ਨ ਸੁਖਪਾਲ ਸਿੰਘ ਖਹਿਰਾ ਦੇ ਘਰ , ਜਿਹੜਾ ਪਿੰਡ ਵਿੱਚ ਹੈ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਦੇ ਘਰਾਂ ਤੇ ਘੱਟੋ ਘੱਟ 8 /10 ਥਾਵਾਂ ਤੇ ਈ .ਡੀ ਨੇ ਰੇਡ ਕੀਤੀ ਅਤੇ ਸਾਰਾ ਦਿਨ ਰੇਡ ਚੱਲਦੀ ਰਹੀ। ਉਨ੍ਹਾਂ ਨੂੰ , ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ 10 /12 ਘੰਟੇ ਪੂਰੀ ਹਰਾਸਮੈਂਟ ਹੋਈ ਔਰ ਇਹ ਉਸ ਵੇਲੇ ਹੋਇਆ , ਜਿਵੇਂ ਤੁਸੀਂ ਆਪ ਹੀ ਕਿਹਾ ਹੈ ਕਿ ਇਹ ਇਸ ਸਾਲ ਦਾ , ਇਸ ਟੈਨਿਊਰ ਦਾ ਸਭ ਤੋਂ ਇੰਪਾਰਟੈਂਟ ਬਜਟ ਸੈਸ਼ਨ ਹੈ ਔਰ ਇਸ ਕਾਰਜਕਾਲ ਦਾ ਆਖਰੀ ਬਜਟ ਚੱਲ ਰਿਹਾ ਹੈ , ਅਤੇ ਇਨ੍ਹਾਂ ਨੂੰ ਘਰੋਂ ਬਾਹਰ ਨਹੀਂ ਨਿਕਲਣ ਦਿੱਤਾ ਗਿਆ , ਜਿਸ ਕਾਰਨ ਇਹ ਹਾਊਸ ਵਿੱਚ ਨਹੀਂ ਆ ਸਕੇ। ਇਹ ਸੈਂਟਰ ਸਰਕਾਰ ਦੀ ਅਤੇ ਈ .ਡੀ. ਦੀ ਸਿੱਧੀ ਤੇ ਸਿੱਧੀ, ਜਿਹੜੀ ਹਾਊਸ ਦੀ ਕਾਰਵਾਈ ਹੈ , ਉਸ ਦੇ ਵਿੱਚ ਦਖਲਅੰਦਾਜ਼ੀ ਹੈ। ਕੱਲ੍ਹ ਇਹ ਮਸਲਾ ਹਾਊਸ ਦੇ ਵਿੱਚ ਉਠਾਇਆ ਗਿਆ ਸੀ ਔਰ ਇਹ ਬੜਾ ਚੰਗਾ ਲੱਗਾ ਕਿ across parties ਮੇਰਾ ਖਿਆਲ ਹੈ ਕਿ ਘੱਟੋ ਘੱਟ ਅੱਧਾ/ਇੱਕ ਦਰਜ਼ਨ ਮੈਂਬਰਾਂ ਨੇ ਇਹ ਮਸਲਾ ਚੁੱਕਿਆ ਔਰ ਇੱਕ ਗੁਜ਼ਾਰਿਸ਼ ਕੀਤੀ ਕਿ ਇਸ ਮਸਲੇ ਤੇ ਇੱਕ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ ਕਿਉਂਕਿ Information ਜਿਹੜੀ ਹੈ, ਉਹ ਇਹ ਹੈ ਕਿ ਕੋਈ ਪੁਰਾਣੀ ਐਫ.ਆਈ.ਆਰ. ਹੈ ਜਿਸ ਦੇ ਵਿੱਚ ਇਨ੍ਹਾਂ ਦਾ ਨਾਂਅ ਜੋੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਜਿਹੜੀ ਕੱਲ੍ਹ ਟੀਮ ਆਈ ਸੀ, ਭਾਵੇਂ ਉਨ੍ਹਾਂ ਕੋਲ ਸੰਮਨ ਸੀ ਪਰ ਉਹ ਆਪਣੇ ਨਾਲ ਐਫ .ਆਈ.ਆਰ ਦੀ ਕਾਪੀ ਨਹੀਂ ਲੈ ਕੇ ਆਏ ਸਨ। ਇਹ ਇੱਕ ਬਹੁਤ ਗਲਤ ਪ੍ਰਥਾ /ਪਰੰਪਰਾ ਸ਼ੁਰੂ ਹੋ ਰਹੀ ਹੈ ਤਾਂ ਕਿ ਜਿਹੜੇ ਹਾਊਸ ਦੇ ਮੈਂਬਰ ਹਨ , ਉਹ ਆਪਣਾ ਕੰਮ ਕਾਰ ਨਾ ਕਰ ਸਕਣ। ਉਨ੍ਹਾਂ ਨੂੰ ਡਰਾਉਣ , ਧਮਕਾਉਣ ਦੀ ਕੋਸ਼ਿਸ਼ ਕੀਤੀ ਜੀ ਰਹੀ ਹੈ। ਜੇ ਤੁਹਾਡੇ ਕੋਲ ਕੋਈ information ਹੈ ਤਾਂ ਤੁਸੀਂ wait ਕਰੋ। ਇਹ ਜਿਹੜੀ ਟਾਈਮਿੰਗ ਹੈ, ਇਹ ਬਿਲਕੁਲ ਕਿਸਾਨੀ ਅੰਦੋਲਨ ਨਾਲ ਜੁੜੀ ਹੋਈ ਹੈ। ਜਿਹੜੇ ਬੰਦਿਆਂ ਨੇ ਉੱਥੇ ਇਹ ਮਸਲਾ ਚੁੱਕਿਆ , ਉਨ੍ਹਾਂ ਨੂੰ ਹਰਾਸ ਕਰਨ ਨਾਲ ਜੁੜੀ ਹੋਈ ਹੈ। ਭਾਵੇਂ ਕੋਈ ਵਿਧਾਇਕ ਹੋਵੇ, ਭਾਵੇਂ ਕੋਈ ਮੰਤਰੀ ਹੋਵੇ, ਭਾਵੇਂ ਕੋਈ ਉਹ ਪੱਤਰਕਾਰ ਹੋਵੇ, ਭਾਵੇਂ ਕੋਈ ਉਹ ਕਾਰਕੁਨ ਹੋਵੇ , ਭਾਵੇਂ ਕੋਈ ਸਿੰਗਰ ਹੋਵੇ , ਭਾਵੇਂ ਕੋਈ ਆਰਟਿਸਟ ਹੋਵੇ , ਕਈਆਂ ਦੇ ਖਿਲਾਫ ਇਹ ਕਾਰਵਾਈ ਹੋ ਚੁੱਕੀ ਹੈ।

**ਮਾਨਯੋਗ ਸਪੀਕਰ :** ਕਨਕਲੂਡ ਕਰੋ, ਸਰਦਾਰ ਜੀ ਬੈਠ ਜਾਓ, ਸਰਦਾਰ ਜੀ ਬੈਠੋ।

**ਸ਼੍ਰੀ ਕੰਵਰ ਸੰਧੂ** : ਮੇਰੀ ਗੁਜ਼ਾਰਿਸ਼ ਹੈ ਕਿ ਇੱਕ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ ਔਰ ਜੇ ਕਿਸੇ ਕਾਰਨ ਰੈਜ਼ੋਲਿਊਸ਼ਨ ਨਹੀਂ ਪਾਸ ਹੋ ਸਕਦਾ ਤਾਂ ਘੱਟੋ ਘੱਟ ਇਸ ਦੇ ਉੱਤੇ displeasure, ਨਾਖੁਸ਼ੀ, ਚਿੰਤਾ ਜ਼ਰੂਰ ਪ੍ਰਗਟ ਕੀਤੀ ਜਾਵੇ ਨਹੀਂ ਤਾਂ ਇਹ ਤਮਾਸ਼ਾ ਹੀ ਬਣ ਜਾਵੇਗਾ। ਕੱਲ੍ਹ ਇਹ ਸੁਖਪਾਲ ਸਿੰਘ ਖਹਿਰਾ ਦੇ ਨਾਲ ਹੋਇਆ ਅਤੇ ਅਗਲੇ ਦਿਨਾਂ ਦੇ ਵਿੱਚ ਇਹ ਸਾਡੇ ਨਾਲ, ਕਿਸੇ ਨਾਲ ਵੀ ਹੋ ਸਕਦਾ ਹੈ। ਸੋ, ਮੈਂ ਚਾਹੁੰਦਾ ਹਾਂ ਕਿ ਇਸ ਦੇ ਉੱਤੇ ਪਾਰਲੀਮੈਂਟਰੀ ਮੰਤਰੀ , ਜੋ ਕਿ luckily ਅੱਜ ਹਾਊਸ ਵਿੱਚ ਮੌਜੂਦ ਹਨ, ਉਹ ਇਸ ਤੇ ਜ਼ਰੂਰ ਕੋਈ ਨਾ ਕੋਈ ਸਟੇਟਮੈਂਟ ਦੇਣ। ਸੀ.ਐਮ. ਸਾਹਿਬ ਤਾਂ ਅੱਜ ਹਾਊਸ ਵਿੱਚ ਮੌਜੂਦ ਨਹੀਂ ਹਨ।

**ਮਾਨਯੋਗ ਸਪੀਕਰ**: ਇੱਕ ਮਿੰਟ ਬ੍ਰਹਮ ਮਹਿੰਦਰਾ ਜੀ, ਸਿੱਧੂ ਸਾਹਿਬ ਨੂੰ ਬੋਲ ਲੈਣ ਦਿਓ।

**ਸਰਦਾਰ ਨਵਜੋਤ ਸਿੰਘ ਸਿੱਧੂ :** ਸਪੀਕਰ ਸਾਹਿਬ , ਜੋ ਹੋਇਆ ਬੜਾ ਮੰਦਭਾਗਾ ਹੈ , ਖਹਿਰਾ ਸਾਹਿਬ ਆਪੋਜੀਸ਼ਨ ਦੇ ਵਿੱਚ ਹੋਣ ਪਰ ਇਸ ਹਾਊਸ ਦੇ ਮੈਂਬਰ ਹਨ ਔਰ ਮਰਿਆਦਾ ਇਹ ਡਿਮਾਂਡ ਕਰਦੀ ਹੈ ਕਿ ਮੈਂ ਪੁਰਜ਼ੋਰ ਤਰੀਕੇ ਦੇ ਨਾਲ ਸੰਧੂ ਸਾਹਿਬ ਦਾ ਸਮਰੱਥਨ ਕਰਾਂ ਕਿਉਂਕਿ ਉਨ੍ਹਾਂ ਨੇ ਇੱਕ ਬਹੁਤ ਅਹਿਮ ਮੁੱਦਾ ਚੁੱਕਿਆ ਹੈ। ਸਪੀਕਰ ਸਾਹਿਬ , ਮੇਰਾ ਸਵਾਲ ਹੈ ਔਰ ਇਹ ਪਾਕ ਸਦਨ ਸੁਣੇ ਕਿ Are we allowed to question the Central Government or not? ਇਸ ਦਾ answer ਇਹ determine ਕਰ ਦੇਵੇਗਾ, ਇਹ ਤੈਅ ਕਰ ਦੇਵੇਗਾ ਕਿ Are we a free society or are we are a fear society? ਸਪੀਕਰ ਸਾਹਿਬ, ਲੋਕਤੰਤਰ ਦਾ ਡੰਡਾਤੰਤਰ ਬਣਾ ਦਿੱਤਾ ਹੈ , ਭੈਅਤੰਤਰ ਬਣਾ ਦਿੱਤਾ ਹੈ । ਇਨ੍ਹਾਂ ਲੋਕਾਂ ਨੇ ਡੈਮੋਕਰੇਸੀ ਦਾ ਕਤਲ ਕਰ ਦਿੱਤਾ ਹੈ। ਕਿਸ ਦੇ ਨਾਲ ਜੋੜਦੇ ਹਨ ? ਸਰ, ਡਰਗਜ਼ ਦੇ ਨਾਲ ਜੋੜਦੇ ਹਨ , ਮਨੀ ਲਾਂਡਰਿੰਗ ਦੇ ਨਾਲ ਜੋੜਦੇ ਹਨ। ਸਰ , ਜੇ ਡਰਗਜ਼ ਨਾਲ ਹੀ ਜੋੜਨਾ ਸੀ ਅਤੇ ਡਰਗਜ਼ ਦੀ ਹੀ ਤਹਕੀਕਾਤਕਰਨੀ ਸੀ ਤਾਂ ਛੇ ਫੁੱਟ ਚਾਰ ਇੰਚ ਵਾਲੇ ਨੂੰ ਕਿਉਂ ਨਹੀਂ ਸੰਮਨ ਭੇਜਿਆ। ਉਸ ਨੂੰ ਕਿਉਂ ਨਹੀਂ ਪੁੱਛਿਆ। ਜੇ ਪੁੱਛਿਆ ਵੀ ਤਾਂ ਸਰਦਾਰ ਨਿਰੰਜਨ ਸਿੰਘ ਦੀ ਟਰਾਂਸਫਰ ਕਰ ਦਿੱਤੀ। You cannot have double standards, you cannot do this, ਕਿਉਂਕਿ ਸਰ ਇਹ ਚੁਣੇ ਹੋਏ ਨੁਮਾਇੰਦਿਆਂ ਦਾ ਸਵਾਲ ਹੈ। ਤੁਸੀਂ ਕਿਸੇ ਨੂੰ ਵੀ ਡਰਾ ਲਵੋਗੇ। ਕਿਸੇ ਦੀ ਵੀ ਬਾਂਹ ਮਰੋੜ ਦੇਵੋਗੇ। ਤੁਸੀਂ ਜੱਜਾਂ ਤੇ ਗੋਲੀਆਂ ਚੱਲਾ ਲਵੋਗੇ। ਹਾਂ ਜੀ, ਤੁਸੀਂ ਟਰੋਲਤੰਤਰ ਚਲਾ ਲਵੋਗੇ। "ਤੁੰਮ ਕਰੋ ਤੋ ਨਿਆਰੀ ਲੀਲਾ , ਹਮ ਕਰੇ ਤੋ ਕਰੈਕਟਰ ਢੀਲਾ"[ ਇਹ ਕਿੱਥੋਂ ਦਾ ਹਿਸਾਬ ਹੈ? "ਤੁੰਮ ਕਰੋ ਤੋ ਰਾਸ਼ਟਰ ਧਰਮ ਹਮ ਕਰੇ ਤੋਂ anti-nationalism". ਵੱਟ ਕੱਢ ਦਉਂ, ਸਰ। ਜੇ ਮੈਨੂੰ ਇਕੱਲੇ ਅਵਾਜ਼ ਬੁਲੰਦ ਕਰਨੀ ਪਵੇ ਤਾਂ ਮੈਂ ਚਟਾਨ ਵਾਂਗ ਖੜ੍ਹ ਜਾਵਾਂਗਾ। ਸਰ , ਇਹ ਬੀ.ਜੇ.ਪੀ. ਦੀ ਸਰਕਾਰ ਥੋੜ੍ਹੀ ਹੈ , ਇਹ ਤਾਂ ਤਾਨਾਸ਼ਾਹ ਲੋਕ ਹਨ। ਸੁਣੋ ਸਰ , ਇੱਕ ਲਾਸਟ ਲਾਈਨ। ਇਹ

ਜਿੰਨੇ ਵੀ ਡਿਕਟੇਟਰ ਪੈਦਾ ਹੋਏ, they have worn the clothes of religion and nationalism to deceive and intimidate the people. I say this on the floor of the house and I say categorically. ਸਰ, ਇਹ ਅਜਿਹਾ ਜੁਰਮ ਸਰਕਾਰ ਕਰ ਰਹੀ ਹੈ । ਸਰ, ਮਤਲਬ ਅਸੀਂ ਸਿੱਖਾਂ ਨੇ ਇਸ ਦੇਸ਼ ਦੀ ਢਾਲ ਬਣ ਕੇ ਰੱਖਿਆ ਕੀਤੀ ਹੈ। ਸਰ, ਸਭ ਤੋਂ ਵੱਧ ਪਰਮਵੀਰ ਚੱਕਰ ਜਿੱਤੇ, ਸਾਡੀ ਪੱਗ ਹੈ ਇਹ ਦੇਸ਼ । ਮੇਰੇ ਪਿਉ ਨੇ ਕੀਰਤੀ ਗਦਰ ਪਾਰਟੀ ਵਿਚ ਰਜਵਾੜੇ ਛੱਡ ਕੇ ਕੀਰਤੀ ਗਦਰ ਪਾਰਟੀ ਵਿੱਚ ਉਨ੍ਹਾਂ ਨੂੰ ਸਜ਼ਾ ਏ ਮੌਤ ਸੁਣਾਈ ਗਈ। ਇਹ ਸਾਨੂੰ ਖਾਲਿਸਤਾਨੀ ਕਹਿੰਦੇ ਹਨ? ਇਹ ਸਾਡੇ ਕਿਸਾਨਾਂ ਨੂੰ ਇਹ ਕਹਿੰਦੇ ਹਨ ਕਿ ਅਸੀਂ ਰਾਸ਼ਟਰੀ ਧਰਮ ਨਹੀਂ ਹੈ। ਸਰ, ਇਨ੍ਹਾਂ ਦੀ ਫਿਰ ਕਿਹੜਾ ਰਾਸ਼ਟਰ ਧਰਮ ਹੈ ? ਹਾਂ ਜੀ। ਸੀ.ਏ.ਐਨ.ਆਰ.ਸੀ.ਸੀ. ਉਹ ਕੀ ਹੈ। ਹਰ ਪਾਸੇ ਇਨ੍ਹਾਂ ਨੇ ਜੁਲਮ, ਅੱਤਿਆਚਾਰ ਕੀਤਾ ਹੈ। ਸਰ, ਇਹ ਇਨ੍ਹਾਂ ਦੀ ਤਾਨਸ਼ਾਹੀ ਇਨ੍ਹਾਂ ਦੇ ਡਰ ਦਾ ਫੁਰਮਾਉਣ ਹੈ। ਇਹ ਘਬਰਾਏ ਹੋਏ ਹਨ। ਇਨ੍ਹਾਂ ਦੀ ਆਪਦੀ ਹਸਤੀ ਖਤਰੇ ਵਿੱਚ ਹੈ। ਮੈਂ ਇਸ ਨੂੰ ਕੰਡੈਮ ਕਰਦਾ ਹਾਂ । ਸੰਧੂ ਸਾਹਿਬ, ਮੈਂ ਤੁਹਾਡੇ ਨਾਲ ਖੜ੍ਹਾ ਹਾਂ, ਖਹਿਰਾ ਸਾਹਿਬ ਤੁਹਾਡੇ ਨਾਲ ਖੜ੍ਹਾ ਹਾਂ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਜੋ ਕੁਝ ਸਦਨ ਵਿੱਚ ਸਤਿਕਾਰਯੋਗ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਇਹ ਬੜੀ ਮੰਦਭਾਗੀ ਗੱਲ ਹੈ, ਸਿਚੂਏਸ਼ਨ ਇਹੋ ਜਿਹੀ ਕਰੀਏਟ ਕਰਨੀ ਇੱਕ ਸੂਬੇ ਵਿੱਚ ਕਿ ਇੱਕ ਐਮ.ਐਲ.ਏ. ਦੇ ਇੰਸਟੀਚਿਊਸ਼ਨ ਦੇ ਉਤੇ ਅਟੈਕ ਕਰਨਾ। ਆਨਰੇਬਲ ਸੀ.ਐਮ.ਸਾਹਿਬ ਨੇ ਆਪਣੀ ਗਵਰਨਰ ਸਾਹਿਬ ਦੇ ਐਡਰੈਸ ਉਤੇ ਧੰਨਵਾਦ ਦੇ ਭਾਸ਼ਣ ਉਪਰ ਜਿੰਨੀ ਨਿਖੇਧੀ ਉਹ ਸੈਂਟਰ ਦੀਆਂ ਗਲਤ ਨੀਤੀਆਂ ਬਾਰੇ ਕਰ ਸਕਦੇ ਸੀ ਉਨ੍ਹਾਂ ਨੇ ਉਹ ਕੀਤੀਆਂ ਹਨ। ਸਰ, ਇਹ ਨਤੀਜਾ ਵੀ ਉਨ੍ਹਾਂ ਨੀਤੀਆਂ ਦਾ ਹੀ ਹੈ ਕਿ ਇਹ ਜਿਹੜਾ ਦੱਬਣ ਦਾ ਅਤੇ ਕੁਚਲਣ ਦਾ ਰੱਵਈਆ ਅਪਣਾਇਆ ਹੋਇਆ ਹੈ। ਮੈਂ ਸਮਝਦਾ ਹਾਂ ਕਿ ਸਰਦਾਰ ਕੰਵਰ ਸੰਧੂ ਸਾਹਿਬ ਨੇ ਜਿਹੜੀ ਗੱਲ ਕਹੀ ਹੈ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਅਸੀਂ ਸਾਰੇ ਐਮ.ਐਲ.ਏ.ਸਾਹਿਬਾਨ ਤੁਹਾਡੀ ਚੇਅਰਮੈਨਸ਼ਿਪ ਅਧੀਨ ਸਾਰਾ ਕੰਮ ਵੇਖਦੇ ਹਾਂ, ਕਰਦੇ ਹਾਂ, ਨਾ ਤਾਂ ਤੁਹਾਨੂੰ ਸੂਚਨਾ ਦਿੱਤੀ ਗਈ ਹੈ, ਨਾ ਕਿਸੇ ਤਰ੍ਹਾਂ ਦੀ ਤੁਹਾਡੇ ਕੋਲੋਂ ਪਰਮਿਸ਼ਨ ਲਈ ਗਈ। ਮੈਂ ਸਮਝਦਾ ਸੀ ਕਿ ਮੈਂ ਜਿੰਨਾ ਕੁ ਦੇਖਿਆ ਹੈ ਕਿ ਕੱਲ੍ਹ ਇੱਕ ਇਥੇ ਕੰਸਟੀਚਿਊਸ਼ਨ ਦੀ ਕਲਾਜ਼ ਜਿਹੜੀ ਪੜ੍ਹੀ ਗਈ ਸੀ ਉਹ ਥੋੜ੍ਹੀ ਜਿਹੀ 324, 328 ਨੂੰ ਸਟੱਡੀ ਕਰ ਲਵੋ, 328 ਨੂੰ ਸਟੱਡੀ ਕਰ ਲਵੋ ਪਰ ਕਿਉਂਕਿ ਮੈਂ ਸਮਝਦਾ ਹਾਂ ਕਿ ਕੋਈ ਐਕਸ਼ਨ ਜਿਹੜਾ ..

**ਮਾਨਯੋਗ ਸਪੀਕਰ:** ਮੈਂ ਇਸ ਦੇ ਵਿਚ ਥੋੜ੍ਹਾ ਜਿਹਾ ਤੁਹਾਡੇ ਧਿਆਨ ਵਿਚ ਲਿਆ ਦਿੰਦਾ ਹਾਂ..

**ਸੰਸਦੀ ਮਾਮਲੇ ਮੰਤਰੀ:** ਹਾਂ ਜੀ, ਸਰ, ਮੈਨੂੰ ਕੰਪਲੀਟ ਕਰ ਲੈਣ ਦਿਉ।

**ਮਾਨਯੋਗ ਸਪੀਕਰ:** ਠੀਕ ਹੈ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਂ ਇਹ ਚਾਹੁੰਦਾ ਸੀ ਕਿ ਜੋ ਸੰਧੂ ਸਾਹਿਬ ਨੇ ਕਿਹਾ ਹੈ ਕਿ displeasure of the House, ਜੇ ਅਸੀਂ ਉਨ੍ਹਾਂ ਦੇ ਖਿਲਾਫ ਪ੍ਰਿਵਿਲਿਜ ਮੋਸ਼ਨ ਨਹੀਂ ਲਿਆ ਸਕਦੇ, otherwise ਸਪੀਕਰ ਦਾ ਇਹ ਪਰੈਰੋਗੇਟਿਵ ਹੈ ਕਿ ਸਪੀਕਰ ਦੀ ਡੋਮੇਨ ਵਿੱਚ ਇੱਕ ਐਮ.ਐਲ.ਏ.ਹੋਵੇ ਔਰ ਸੈਸ਼ਨ ਚੱਲ ਰਿਹਾ ਹੋਵੇ ਤਾਂ ਉਸ ਦੇ ਉਤੇ ਇਸ ਤਰ੍ਹਾਂ ਅਟੈਕ ਹੋਵੇ, ਇਹ highly deplorable and condemnable ਹੈ ਪਰ ਕਿਉਕਿ ਤੁਸੀਂ ਇਸ ਵਿਚ ਕਮ-ਸੇ-ਕਮ ਆਪਾਂ ਨਿਖੇਧੀ ਕਰੀਏ ਔਰ ਆਪਣਾ displeasure show ਕਰੀਏ। ਅਗਰ ਆਪਾਂ for various reasons ਪ੍ਰਿਵਲਿਜ ਮੋਸ਼ਨ ਮੂਵ ਨਹੀਂ ਕਰ ਸਕਦੇ । ਮੈਂ ਇਸ ਗੱਲ ਨੂੰ ਅੰਡਰਸਟੈਂਡ ਕਰ ਰਿਹਾ ਹਾਂ, ਕਾਂਸਟੀਚਿਊਸ਼ਨਲ ਪ੍ਰੋਵੀਜਨ ਨਹੀਂ ਹੈ, unless ਕਿ ਕੋਈ ਇਸ ਦੇ ਉਤੇ ਐਕਸ਼ਨ ਲਿਆ ਹੋਵੇ ਜਾਂ ਤਾਂ ਕੋਈ ਐਫ.ਆਈ.ਆਰ. ਹੋਈ ਹੋਈ ਹੋਵੇ...

**ਮਾਨਯੋਗ ਸਪੀਕਰ:** ਤੁਸੀਂ ਮੂਵ ਕਰੋ, ਤੁਸੀਂ ਮੂਵ ਕਰੋ, ਤੁਸੀਂ ਮੂਵ ਕਰੋ, ਪਾਸ ਕਰਵਾਵਾਂਗੇ।

**Parliamentary Affairs Minister :** Let it come from the Chair. ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਇਹ displeasure ਤੇ ਨਿਖੇਧੀ ਤੁਹਾਡੇ ਵੱਲੋਂ ਆਵੇ..

**ਮਾਨਯੋਗ ਸਪੀਕਰ:** ਮੈਂ ਕਰਵਾ ਦਿੰਦਾ ਹਾਂ, ਮੈਂ ਕਰਵਾ ਦਿੰਦਾ ਹਾਂ।

**ਸੰਸਦੀ ਮਾਮਲੇ ਮੰਤਰੀ:** ਸਰ, ਕਰਵਾ ਦਿਉ।

**ਮਾਨਯੋਗ ਸਪੀਕਰ:** ਮੈਂ ਬਾਅਦ ਵਿਚ ਕਰਵਾ ਦਿੰਦਾ ਹਾਂ।

**ਸੰਸਦੀ ਮਾਮਲੇ ਮੰਤਰੀ:** ਮੈਂ ਇਸ ਗੱਲ ਦਾ ਸਮਰਥਨ ਕਰਦਾ ਹਾਂ, ਧੰਨਵਾਦ ਸਰ । (ਸਾਰੇ ਹਾਊਸ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਮੈਂ ਇਸ ਦੇ ਉਤੇ ਹਾਊਸ ਨੂੰ ਇੱਕ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ ਕਿ ਕਾਨੂੰਨਨ before doing any thing they are not suppose to take permission from the chair but at the same time during the session none can restrain Hon'ble Member of any legislature from attending the House. So in a manner they have restrain Sardar

Sukhpal Singh Khera from attending the ongoing session of this Vidhan Sabha. So this is legally wrong. ਇਸ ਉਤੇ ਅਸੀਂ ਮਤਾ ਲਿਆਵਾਂਗੇ ਉਸ ਨੂੰ ਬਾਅਦ ਵਿੱਚ ਪਾਸ ਕਰਦੇ ਹਾਂ, ਬਾਅਦ ਵਿੱਚ ਕਰਦੇ ਹਾਂ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਂ ਇਸ ਦੇ ਉਤੇ ਇੱਕ ਗੱਲ ਹੈ। ਸਰ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਦੇ ਉਤੇ ਬਿਲਕੁਲ ਠੀਕ ਕਿਹਾ ਹੈ ਪਰ ਇੱਕ ਗੱਲ ਹੈ ਕਿ ਜੇ ਉਹ ਪਰਮਿਸ਼ਨ ਨਹੀਂ ਲੈ ਸਕਦੇ atleast they can inform the Speaker. ਸਰ, ਅੱਜ ਪਤਾ ਕੀ ਸਿਊਚਏਸ਼ਨ ਹੈ..

**Mr. Speaker:** They are to inform. It is mandatory.

**Parliamentary Affairs Minister :** They are suppose to inform. ਸਰ, ਇਸ ਵੇਲੇ ਜੋ ਹਾਊਸ ਵਿਚ ਸਿਚੂਏਸ਼ਨ ਹੈ, ਇਸ ਵੇਲੇ every Member has a fear.

**Mr. Speaker:** It is mandatory.

**Parliamentary Affairs Minister :** The way Central Government is moving, every member has a fear ਇਹ ਕਿਸੇ ਨਾਲ ਵੀ ਬੀਤ ਸਕਦੀ ਹੈ।

**Mr. Speaker:** It is mandatory.

**ਸੰਸਦੀ ਮਾਮਲੇ ਮੰਤਰੀ :** ਕਿਸਾਨਾਂ ਦੀ ਗੱਲ ਜੇ ਇਹ ਕਰਨਗੇ, ਇਨ੍ਹਾਂ ਨੂੰ ਵੀ ਡਰ ਹੈ। ਅਸੀਂ ਕਰਾਂਗੇ, ਸਾਨੂੰ ਵੀ ਡਰ ਹੈ ਕਿ ਕੱਲ੍ਹ ਨੂੰ ਕੋਈ ਐਸਾ ਈ.ਡੀ. ਜਾਂ ਸੀ.ਬੀ.ਆਈ. ਕੋਈ ਇਹੋ ਜਿਹੀ ਗੱਲ ਨਾ ਆ ਸਕੇ।

**Mr. Speaker:** It is mandatory. ਚਲੋ ਬੈਠੋ।

**ਸਰਦਾਰ ਨਵਜੋਤ ਸਿੰਘ ਸਿੱਧੂ:** ਸਪੀਕਰ ਸਾਹਿਬ, ਇਹ under rules mandatory ਹੈ।

**ਸੰਸਦੀ ਮਾਮਲੇ ਮੰਤਰੀ:** ਸੋ, ਇਸ ਵੇਲੇ ਮੈ ਸਮਝਦਾ ਹਾਂ (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਖਹਿਰਾ ਸਾਹਿਬ ਦੀ ਗੱਲ ਸੁਣ ਲਈਏ।ਮੈਂ ਇਹੀ ਕਹਿ ਰਿਹਾ ਹਾਂ, ਇਹੀ ਕਿਹਾ ਹੈ ਕਿ It is mandatory. ਮੈਂ ਛੇ ਵਾਰ ਕਹਿ ਦਿੱਤਾ ਹੈ।

**ਸਰਦਾਰ ਨਵਜੋਤ ਸਿੰਘ ਸਿੱਧੂ** : ਸਪੀਕਰ ਸਾਹਿਬ, ਜੁਅੱਰਤ ਦਿਖਾਉਣੀ ਚਾਹੀਦੀ ਹੈ। ਇਨ੍ਹਾਂ ਨੇ ਬੰਗਾਲ ਵਿੱਚ ਸੀ.ਬੀ.ਆਈ ਭੇਜੀ ਸੀ। ਮਮਤਾ ਬੈਨਰਜੀ ਨੇ ਸੀ.ਬੀ.ਆਈ ਅੰਦਰ ਦੇ ਦਿੱਤੀ ਸੀ ਫੇਰ ਅਸੀਂ ਇਨ੍ਹਾਂ ਦੀ ਪੁਲਿਸ ਤੋਂ ਕਿਉਂ ਡਰੀਏ ਜਦੋਂ ਇਹ ਸਾਡੇ ਬੰਦੇ ਫੜਨ ਆਉਂਦੇ ਹਨ।

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਮੈਂ ਮੰਤਰੀ ਸਾਹਿਬ ਦੇ ਬੋਲਦਿਆਂ ਕਈ ਵਾਰ ਕਹਿ ਦਿੱਤਾ ਹੈ ਕਿ it is mandatory. ਖਹਿਰਾ ਸਾਹਿਬ, ਤੁਸੀਂ ਕੁਝ ਕਹਿਣਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸ਼ੁਕਰੀਆ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, just one minute.

**ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਤੁਸੀਂ ਇਸ ਵੇਲੇ ਜਿਹੜਾ ਵੀ ਕੋਈ ਮਤਾ ਲਿਆਓਗੇ ਜਾਂ displeasure show ਕਰੋਗੇ, this will instill confidence in the Members.

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ। ਬੁਨਿਆਦੀ ਤੌਰ ਤੇ ਮਤਾ ਕਿਸੇ ਮੈਂਬਰ ਵਲੋਂ ਆਉਂਦਾ ਹੁੰਦਾ ਹੈ।

**ਸੰਸਦੀ ਮਾਮਲੇ ਮੰਤਰੀ** : ਸਰ, ਚੇਅਰ ਵਲੋਂ ਕੁਝ ਆ ਜਾਣਾ ਚਾਹੀਦਾ ਹੈ ਤਾਂ ਕਿ ਮੈਂਬਰਜ਼ ਵਿੱਚ ਕਾਂਫੀਡੈਂਸ instill ਹੋ ਸਕੇ।

**ਮਾਨਯੋਗ ਸਪੀਕਰ** : ਚੇਅਰ ਆਪਣੀ ਕਾਰਵਾਈ ਕਰੇਗੀ।

**ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਵਾਤਾਵਰਣ ਵਿੱਚ insecurity ਹੈ।

**Mr. Speaker** : There is a unanimity in the House on this issue. ਸੁਖਪਾਲ ਜੀ, ਬੋਲੋ।

**Minister for Parliamentary Affairs** : Thank you, sir.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਅਤੇ ਸਾਰੇ ਸਦਨ ਦੀਆਂ ਸਾਰੀਆਂ ਪੁਲੀਟੀਕਲ ਪਾਰਟੀਆਂ, ਜਿਨ੍ਹਾਂ ਨੇ ਕਲ੍ਹ ਮੇਰੀ ਗੈਰ ਹਾਜ਼ਰੀ ਵਿੱਚ ਇਕ elected representative ਦੀ ਹਿਫਾਜ਼ਤ ਕੀਤੀ, ਉਸ ਦੇ ਹਕੂਕ ਦੀ ਹਿਫਾਜ਼ਤ ਕੀਤੀ, fundamental rights ਦੀ ਗੱਲ ਕੀਤੀ ਅਤੇ ਇਸ ਇਸ਼ੂ ਨੂੰ ਇੱਥੇ ਉਠਾਇਆ। ਸਪੀਕਰ ਸਾਹਿਬ, ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਕਲ੍ਹ ਪੰਜਾਬ ਵਿੱਚ various places ਤੇ ਮੇਰੇ ਪਰਿਵਾਰ ਦੇ ਮੈਂਬਰਜ਼ ਉੱਪਰ ਈ.ਡੀ ਦਾ ਜਿਹੜਾ ਅਟੈਕ ਹੈ, ਇਹ well planned, vilification campaign, character assasination ਹੈ। ਜੇਕਰ ਮੈਂ ਨਾ

ਮੌਕੇ ਸਿਰ ਪਹਿਲਾਂ ਆ ਕੇ ਟੀ.ਵੀ ਨੂੰ ਲਾਈਵ ਦਿੰਦਾ, ਕਿਹਾ ਗਿਆ ਕਿ ਇਨ੍ਹਾਂ ਕੋਲ ਫਰਜ਼ੀ ਪਾਸਪੋਰਟ ਹਨ, ਮਨੀ ਲਾਂਡ੍ਰਿਗ ਕਰਦੇ ਹਨ, ਡਰੱਗ ਟਰੈਫਿਕਿੰਗ ਕਰਦੇ ਹਨ। ਸਪੀਕਰ ਸਾਹਿਬ, ਪਹਿਲੀ ਗੱਲ, ਜਿਹੜਾ ਡਰੱਗਜ਼ ਦਾ ਮਾਮਲਾ ਮੇਰੇ ਖਿਲਾਫ ਚਲਦਾ ਹੈ ਉਹ ਸੁਪਰੀਮ ਕੋਰਟ ਆਫ ਇੰਡੀਆ ਨੇ ਸਟੇਅ ਕੀਤਾ ਹੋਇਆ ਹੈ। ED has no business to investigate any drugs matter which is already been stayed by the Hon'ble Supreme Court of India.

ਸਪੀਕਰ ਸਾਹਿਬ, ਦੂਜਾ ਜਿਹੜਾ ਮਨੀ ਲਾਂਡ੍ਰਿੰਗ ਬਾਰੇ ਕਿਹਾ ਗਿਆ ਹੈ, ਇਹ ਕੀ ਹੁੰਦੀ ਹੈ? ਜਿਹੜੇ ਲੋਕ ਤਾਕਤਵਰ, ਵਪਾਰੀ ਜਾਂ ਵੱਡੇ ਆਦਮੀ ਹਨ, ਜਿਹੜੇ 500-700 ਕਰੋੜ ਜਾਂ 1000-2000 ਕਰੋੜ ਜਾਂ 5000-7000 ਕਰੋੜ ਦਾ offshore ਖਾਤਾ ਖੋਲ੍ਹਦੇ ਹਨ, ਬੇਨਾਮੀ ਅਕਾਊਂਟ ਖੋਲ੍ਹਦੇ ਹਨ, ਓਵਰਸੀਜ਼ ਅਕਾਊਂਟ ਖੋਲ੍ਹਦੇ ਹਨ। ਇਥੋਂ ਕਾਲਾ ਧਨ ਭੇਜਦੇ ਹਨ ਜੋ ਉਧਰੋਂ ਘੁੰਮ ਕੇ ਵਾਈਟ ਹੋ ਕੇ ਆ ਜਾਂਦਾ ਹੈ। ਸਪੀਕਰ ਸਾਹਿਬ, ਮੇਰੇ ਪਿਤਾ ਜੀ ਸਵਰਗਵਾਸੀ ਸਰਦਾਰ ਸੁਖਜਿੰਦਰ ਸਿੰਘ ਜੀ ਤੋਂ ਲੈ ਕੇ ਅੱਜ ਸਾਨੂੰ ਪਾਲਿਟਿਕਸ ਵਿੱਚ 50 ਸਾਲ ਹੋ ਗਏ ਹਨ, ਇਨ੍ਹਾਂ 50 ਸਾਲਾਂ ਵਿੱਚ ਪੰਜਾਬ ਵਿੱਚ ਕਿਸੇ ਇਕ ਵੀ ਆਦਮੀ ਨਾਲ ਮੈਂ 25,000 ਜਾਂ 50,000 ਦੀ ਠੱਗੀ ਮਾਰੀ ਹੋਵੇ।

**Mr. Speaker** : Sukhpal ji, you need no explanation.

**Sardar Sukhpal Singh Khaira** : Sir, It needs to come on the record. ਸਪੀਕਰ ਸਾਹਿਬ, ਨਾਰਮਲੀ ਕੋਈ ਆਪਣੀ ਪਰਸਨਲ ਐਕਸਪਲੇਨੇਸ਼ਨ ਨਹੀਂ ਦਿੰਦਾ। ਮੇਰੇ ਤੇ ਮਨੀ ਲਾਂਡ੍ਰਿੰਗ ਦਾ ਇਲਜ਼ਾਮ ਲਗਾਇਆ ਜਾ ਰਿਹਾ ਹੈ। ਇਸ ਦਾ ਨਤੀਜਾ ਇਹ ਹੋਇਆ ਕਿ ਮੇਰੇ ਬੱਚਿਆਂ ਦੀ ਜਦੋਂ ਸ਼ਾਦੀ ਹੋਈ ਸੀ, ਉਸ ਦੀਆਂ ਡਾਇਰੀਆਂ ਚੁੱਕ ਕੇ ਲੈ ਗਏ ਸਨ ਕਿ ਕਿੰਨੇ ਕਾਜੂ ਅਤੇ ਸ਼ਗਨ ਦੇ ਡੱਬੇ ਦੇਣੇ ਸੀ, ਕਿੰਨੀ ਬਰਫੀ ਦੇਣੀ ਸੀ, ਉਹ ਵੀ ਮੇਰੇ ਤੋਂ ਸਾਈਨ ਕਰਵਾ ਕੇ ਲੈ ਗਏ। ਸਰਦਾਰ ਨਿਰਮਲ ਸਿੰਘ, ਭਦੌੜ ਦੇ ਐਮ.ਐਲ.ਏ ਦੇ ਕਹਿਣ ਤੇ ਕੈਂਸਰ ਦੇ ਪੇਸ਼ੈਂਟਸ ਲਈ ਸਿਮਰ ਖਹਿਰਾ, ਮੇਰੀ daughter and son in law ਨੇ 25,000 ਜਾਂ 30,000 ਰੁਪਏ ਦੀ ਚੈਰਿਟੀ ਕੀਤੀ ਸੀ, ਉਸ ਬਾਰੇ ਵੀ ਮੇਰੇ ਖਿਲਾਫ ਮਨੀ ਲਾਂਡ੍ਰਿੰਗ ਦਾ ਇਲਜ਼ਾਮ ਲਗਾ ਕੇ ਡਾਇਰੀ ਤੇ ਸਾਈਨ ਕਰਵਾ ਕੇ ਲੈ ਗਏ। Is this the way? ਅਗਰ ਬੀ.ਜੇ.ਪੀ ਦੀ ਸਰਕਾਰ ਇਹ ਸਮਝਦੀ ਹੈ ਕਿ ਇਸ ਤਰ੍ਹਾਂ ਨਾਲ intimidate ਕਰਕੇ ਮੈਂਬਰਜ਼ ਦੇ ਹਕੂਕ ਨੂੰ ਜਾਂ ਅਵਾਜ਼ ਨੂੰ gag ਕੀਤਾ ਜਾਵੇਗਾ ਤਾਂ ਮੈਂ ਤੁਹਾਡੇ ਸਾਮ੍ਹਣੇ ਖੜ੍ਹ ਕੇ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਲੱਖ ਈ.ਡੀ, ਸੀ.ਬੀ.ਆਈ ਜਾਂ ਕੋਈ ਹੋਰ ਰੇਡ ਕਰ ਲੈਣ ਪਰ ਮੈਂ ਇਸ ਕਿਸਾਨੀ ਅੰਦੋਲਨ ਜਾਂ ਕੋਈ ਵੀ ਜਿਹੜੀ human

rights violation ਹੋ ਰਹੀ ਹੈ, ਉਸ ਦੇ ਖਿਲਾਫ ਡੱਟ ਕੇ ਬੋਲਦਾ ਰਹਾਂਗਾ। ਮੈਂ ਸਦਨ ਦਾ ਅਤੇ ਸਾਰੇ ਮੈਂਬਰਜ਼, ਮੈਂ ਨਾਂ ਨਹੀਂ ਲੈਂਦਾ, ਸਾਰੀਆਂ ਪਾਰਟੀਆਂ ਦਾ ਬਹੁਤ ਸ਼ੁਕਰਗੁਜ਼ਾਰ ਹਾਂ। My voice against injustice, brutality, torture for the human rights will continue to stand all the time. ਵਿਸ਼ੇਸ਼ ਤੌਰ ਤੇ ਮੈਂ ਸਰਦਾਰ ਨਵਜੋਤ ਸਿੰਘ ਸਿੱਧੂ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ। ਤੁਹਾਡਾ ਸਾਰਿਆਂ ਦਾ ਬਹੁਤ ਸ਼ੁਕਰੀਆ। Thank you.

**ਸਰਦਾਰ ਬਲਦੇਵ ਸਿੰਘ ਕਲਿਆਣ:** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਿੱਖਿਆ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮੈਂ 4-5 ਸਕੂਲਾਂ ਦੇ ਨਾਮ ਲਵਾਂਗਾ, ਤੁਸੀਂ ਜ਼ਰੂਰ ਸੁਣ ਲੈਣਾ। ਮੇਰੇ ਜੈਤੋਂ ਹਲਕੇ ਵਿੱਚ ਜੀਵਨਵਾਲਾ, ਗੋਬਿੰਦਗੜ੍ਹ ਜਿਸ ਨੂੰ ਦਬਰੀਖਾਨਾ ਵੀ ਕਹਿੰਦੇ ਹਨ, ਇਨ੍ਹਾਂ ਦੇ ਸਕੂਲਾਂ ਨੂੰ ਸਾਲ 2016 ਵਿੱਚ ਅਪਗ੍ਰੇਡ ਕਰਨ ਵਾਸਤੇ ਸਾਲ 2018 ਵਿੱਚ ਜੋਗਰਫੀ ਦੇ ਲੈਕਚਰਾਰਾਂ ਦੀਆਂ ਅਸਾਮੀਆਂ ਦੀ ਰਚਨਾ ਕੀਤੀ ਗਈ ਸੀ। ਇਹ ਖਤਮ ਕਰ ਦਿੱਤੀਆਂ ਗਈਆਂ। ਇਸੀ ਪ੍ਰਕਾਰ ਸੀਨੀਅਰ ਸੈਕੰਡਰੀ ਸਕੂਲ (ਲੜਕੇ), ਕੋਟਕਪੂਰਾ ਵਿਖੇ 128 ਵਿਦਿਆਰਥੀ ਪੜ੍ਹ ਰਹੇ ਹਨ, ਇਥੇ ਵੀ ਅਸਾਮੀਆਂ ਖਤਮ ਕਰ ਦਿੱਤੀਆਂ। ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ), ਕੋਟਕਪੂਰਾ ਵਿਖੇ 484 ਵਿਦਿਆਰਥਣਾਂ ਪੜ੍ਹ ਰਹੀਆਂ ਹਨ, ਉਥੇ ਵੀ ਜੋਗਰਫੀ ਦੇ ਲੈਕਚਰਾਰਾਂ ਦੀਆਂ ਅਸਾਮੀਆਂ ਖਤਮ ਕਰ ਦਿੱਤੀਆਂ ਗਈਆਂ ਹਨ। ਸੀਨੀਅਰ ਸੈਕੰਡਰੀ ਸਕੂਲ, ਨਥਾਣਾ ਜ਼ਿਲ੍ਹਾ ਬਠਿੰਡਾ ਜਿੱਥੇ 162 ਬੱਚੇ ਪੜ੍ਹ ਰਹੇ ਹਨ, ਉਥੋਂ ਵੀ ਜੋਗਰਫੀ ਦੇ ਲੈਕਚਰਾਰਾਂ ਦੀਆਂ ਅਸਾਮੀਆਂ ਖਤਮ ਕੀਤੀਆਂ ਗਈਆਂ ਹਨ। 5-6 ਸਾਲਾਂ ਦੇ ਵਿੱਚ ਨਾ ਤਾਂ ਕੋਈ ਪਦ-ਉਨਤੀ ਕੀਤੀ ਗਈ ਹੈ ਅਤੇ ਨਾ ਹੀ ਕੋਈ ਨਵੀਂ ਭਰਤੀ ਕੀਤੀ ਗਈ ਹੈ। ਮੈਂ ਮੰਤਰੀ ਸਾਹਿਬ ਦੇ ਔਰ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਹਜ਼ਾਰਾਂ ਬੱਚੇ ਜੋ ਹਨ, ਉਨ੍ਹਾਂ ਦਾ ਭਵਿੱਖ ਖਤਮ ਹੋ ਜਾਵੇਗਾ। ਇਸ ਵੱਲ ਧਿਆਨ ਦੇਣ ਦੀ ਜ਼ਰੂਰਤ ਹੈ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਮਾਨਸਾ ਤੋਂ ਮੌੜ ਮੰਡੀ ਤੱਕ ਜਿਹੜੀ ਰੇਲਵੇ ਲਾਈਨ ਜਾ ਰਹੀ ਹੈ, ਉਸ ਦੇ ਵਿੱਚੋਂ ਇੱਕ ਰੇਲਵੇ ਲਿੰਕ ਤਲਵੰਡੀ ਸਾਬੋ ਪਾਵਰ ਲਿਮਟਿਡ ਕੰਪਨੀ ਵਾਸਤੇ ਦਿੱਤਾ ਗਿਆ ਹੈ ਜਿਹੜਾ ਉਨ੍ਹਾਂ ਨੇ ਵਣਾਂਵਾਲੀ ਵਿਖੇ ਥਰਮਲ ਪਲਾਂਟ ਲਗਾਇਆ ਹੈ। ਉਸ ਦੀ ਵੀ ਇੱਕ ਸਮੱਸਿਆ ਹੈ, ਜਿਹੜੀ ਉਹ ਰੇਲਵੇ ਲਾਈਨ ਨਿਕਲੀ ਹੈ, ਉਸ ਦੇ ਕਾਰਨ ਲੋਕਾਂ ਦੀਆਂ ਜ਼ਮੀਨਾਂ ਦੋਨੋਂ ਪਾਸੇ ਤੋਂ ਕੱਟੀਆਂ ਗਈਆਂ ਹਨ। ਭਾਵ ਪਾਣੀ ਦੀਆਂ ਮੋਟਰਾਂ ਇੱਕ ਪਾਸੇ ਲੱਗੀਆਂ ਹੋਈਆਂ ਹਨ ਪਰ ਪਾਣੀ ਦੂਜੇ ਪਾਸੇ ਜਾਣਾ ਹੈ । ਇਰੀਗੇਸ਼ਨ ਦਾ ਪਾਣੀ ਵੀ ਇੱਕ ਪਾਸਿਓਂ

ਸ਼ੁਰੂ ਹੁੰਦਾ ਹੈ ਤਾਂ ਦੂਜੇ ਪਾਸਿਓਂ ਜਾਣਾ ਹੈ ਜੀ। ਉਸ ਨਾਲ ਲੋਕਾਂ ਦੀਆਂ ਸਫਰਿੰਗਜ਼ ਬਹੁਤ ਵਧ ਗਈਆਂ ਹਨ। ਜਦੋਂ ਉਨ੍ਹਾਂ ਦੀ ਪਲਾਂਟ ਲਗਾਉਣ ਵਾਸਤੇ ਪਬਲੀਕੇਸ਼ਨ ਹੋਈ ਸੀ...

**ਮਾਨਯੋਗ ਸਪੀਕਰ:** ਸ਼ਾਰਟ ਵਿੱਚ ਗੱਲ ਦੱਸੋ ਜੀ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਪੀਕਰ ਸਾਹਿਬ, ਮੈਨੂੰ ਲੋਕਾਂ ਨੇ ਦੱਸਿਆ ਹੈ ਕਿ ਕੰਪਨੀ ਨੇ ਇਹ ਵਾਅਦਾ ਕੀਤਾ ਸੀ ਕਿ ਰੇਲਵੇ ਲਾਈਨ ਦੇ ਦੋਵਾਂ ਪਾਸੇ ਉਨ੍ਹਾਂ ਨੇ ਸੜਕ ਬਣਾਉਣੀ ਸੀ ਤਾਂ ਕਿ ਦੋਨਾਂ ਪਾਸਿਆਂ ਤੋਂ ਲੋਕੀਂ ਆਪਣੇ-ਆਪਣੇ ਰਸਤਿਆਂ ਨੂੰ ਜਾ ਸਕਣ ਪਰ ਉਥੇ ਊਬੜ-ਖਾਬੜ ਵੱਡੇ ਵੱਡੇ ਟੋਏ-ਟਿੱਬੇ ਹਨ ਜੀ। ਲੋਕਾਂ ਦੀਆਂ ਸਫਰਿੰਗਜ਼ ਬਹੁਤ ਹੀ ਵਧ ਚੁੱਕੀਆਂ ਹਨ। ਸਰ, ਦੂਜਾ ਮੇਰਾ ਮਸਲਾ ਇਹ ਸੀ ਜੀ ਕਿ....

**ਮਾਨਯੋਗ ਸਪੀਕਰ:** ਨਹੀਂ ਜੀ, ਦੋ-ਦੋ ਮੈਟਰਜ਼ ਨਹੀਂ ਹੁੰਦੇ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਪੀਕਰ ਸਾਹਿਬ, ਪਲੀਜ਼, ਛੋਟਾ ਜਿਹਾ ਪੁਆਇੰਟ ਹੈ ਜੀ। ਅਸੀਂ ਇੰਟਰਨੈਸ਼ਨਲ ਵਿਮੈੱਨ ਡੇਅ ਦੋ ਦਿਨ ਪਹਿਲਾਂ ਮਨਾਇਆ ਹੈ ਜੀ। ਉਸ ਦੇ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਨੇ ਦੱਸਿਆ ਸੀ ਕਿ ਔਰਤਾਂ ਨੂੰ 33% ਸੀਟਾਂ ਅਸੀਂ ਜੌਬਜ਼ ਵਿੱਚ ਰਿਜ਼ਰਵ ਰੱਖਆਂ ਹਨ ਅਤੇ ਹੋਰ ਸਾਰੀਆਂ ਵੀ ਫੈਸਲਿਟੀਜ਼ ਦੇਣੀਆਂ ਹਨ। ਮੇਰੀ ਗੁਜਾਰਿਸ਼ ਹੈ ਕਿ ਕੀ ਉਹ 33% ਵਿੱਚੋਂ, ਕਿਉਂਕਿ ਫੀਮੇਲ ਫੌਰਟੀਸਾਈਡ ਦੀ ਪੰਜਾਬ ਦੇ ਵਿੱਚ ਅਤੇ ਸਾਰੇ ਕਿਤੇ ਬਹੁਤ ਵੱਡੀ ਸਮੱਸਿਆ ਹੈ, ਜੇ ਉਸ ਸਮੱਸਿਆ ਨੂੰ ਖਤਮ ਕਰਨਾ ਹੈ ਅਤੇ ਮੈਨ-ਵਿਮੈੱਨ ਰੇਸ਼ੋ ਨੂੰ ਇੰਪਰੂਵ ਕਰਨਾ ਹੈ ਤਾਂ ਕੀ ਆਪਾਂ ਇਹ ਸੋਚ ਸਕਦੇ ਹਾਂ ਕਿ ਉਹ 33% ਦੇ ਵਿੱਚੋਂ ਕੁਝ ਪਰਸੈਂਟਜ ਜਿਹੜੀਆਂ ਸਿੰਗਲ ਗਰਲ ਚਾਈਲਡ ਹਨ, ਜਾਂ ਜੋ ਸਾਡੀਆਂ ਲੜਕੀਆਂ ਵਿਧਵਾ ਹੋ ਜਾਂਦੀਆਂ ਹਨ, ਉਨ੍ਹਾਂ ਲਈ ਕੋਈ ਰਿਜ਼ਰਵੇਸ਼ਨ 33% ਦੇ ਵਿੱਚ ਹੀ ਇਨਕਲੂਡ ਕੀਤੀ ਜਾ ਸਕਦੀ ਹੈ?

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਧੰਨਵਾਦ ਜੀ। This issue is also regarding the International women's day. ਆਪਾਂ ਸਾਰਿਆਂ ਨੇ ਉਹ ਦਿਨ ਮਨਾਇਆ ਹੈ ਜੀ। ਬੜੇ ਸਤਿਕਾਰ ਵਜੋਂ ਆਪਣੀਆਂ ਜਿਹੜੀਆਂ ਧੀਆਂ ਹਨ, ਭੈਣਾਂ ਹਨ, ਮਾਵਾਂ ਹਨ, ਦਾਦੀਆਂ ਹਨ, we bow our heads in front of them . ਇਨ੍ਹਾਂ ਦੇਵੀਆਂ ਦਾ ਬਹੁਤ ਲੰਬਾ ਸੰਘਰਸ਼ ਹੈ, ਕੁਰਬਾਨੀ ਹੈ, ਇਨ੍ਹਾਂ ਦਾ ਬੜਾ ਤਿਆਗ ਹੈ ਅਤੇ ਆਪਣੀਆਂ ਫੈਮਲੀਜ਼ ਲਈ ਬੜੀ ਵੱਡੀ ਕੰਟਰੀਬਿਊਸ਼ਨ ਹੈ। ਸਾਡੇ ਮੰਤਰੀ ਸਾਹਿਬਾ ਮੈਡਮ ਜੀ ਵੀ ਇੱਥੇ ਬੈਠੇ ਹਨ। ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਤੇ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਇੰਸੀਡੈਂਟ ਹੋਇਆ ਹੈ, that is regarding children home in Jalandhar,

ਉਥੇ ਗਾਂਧੀ ਵਿਨੀਤਾ ਆਸ਼ਰਮ ਹੈ ਜੀ, which is children home for abandoned girls . ਇੰਟਰਨੈਸ਼ਨਲ ਵਿਮੈੱਨ ਡੇਅ ਦੇ ਨਾਲ ਹੀ 45 ਲੜਕੀਆਂ ਉਸ ਆਸ਼ਰਮ ਵਿੱਚੋਂ ਦੌੜ ਗਈਆਂ ਜੀ। ਉਸ ਤੋਂ ਬਾਅਦ 40 ਕੁ ਲੜਕੀਆਂ ਵਾਪਸ ਆ ਗਈਆਂ ਅਤੇ 4-5 ਲੜਕੀਆਂ, two days ago, ਅਜੇ ਲੱਭੀਆਂ ਨਹੀਂ ਸੀ।

**ਮਾਨਯੋਗ ਸਪੀਕਰ:** ਸ਼ਾਰਟ ਵਿੱਚ ਗੱਲ ਦੱਸੋ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਦੇਖੋ ਜੀ, ਗੱਲ ਇਹ ਹੈ ਕਿ ਇੱਕ ਪਾਸੇ ਤਾਂ ਆਪਾਂ ਇੰਨੇ ਵੱਡੇ ਪੱਧਰ ਤੇ ਇੰਟਰਨੈਸ਼ਨਲ ਵਿਮੈੱਨਜ਼ ਰਾਈਟਸ ਨੂੰ ਸੈਲੀਬਰੇਟ ਕਰਦੇ ਹਾਂ, commemorate ਕਰਦੇ ਹਾਂ ਪਰ ਦੂਜੇ ਪਾਸੇ ਜਿੰਨੇ ਵੀ ਪੰਜਾਬ ਵਿੱਚ ਸਾਰੇ ਚਿਲਡਰਨ ਹੋਮਜ਼ ਹਨ...

**ਮਾਨਯੋਗ ਸਪੀਕਰ:** ਤੁਸੀਂ ਇਸ ਬਾਰੇ ਬਜਟ ਤੇ ਬੋਲ ਸਕਦੇ ਹੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਇਹ ਇਸ਼ੂ ਤਾਂ ਉਥੇ ਆਉਣਾ ਨਹੀਂ ਜੀ।

**ਮਾਨਯੋਗ ਸਪੀਕਰ:** ਇਹ ਇਸ਼ੂ ਜ਼ੀਰੋ ਆਵਰ ਦਾ ਨਹੀਂ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੇਰਾ ਪੁਆਇੰਟ ਖਤਮ ਹੋ ਗਿਆ ਹੈ ਜੀ। ਮੈਂ ਚਾਹੁੰਦਾ ਹਾਂ ਕਿ ਇਸ ਸਬੰਧੀ ਰਿਪੋਰਟ ਮੰਗਵਾ ਲਈ ਜਾਵੇ, ਰਿਪੋਰਟ ਲੈ ਕੇ ਜਿਹੜੀਆਂ ਲੜਕੀਆਂ 18 ਸਾਲ ਤੋਂ ਉਪਰ ਦੀ ਉਮਰ ਦੀਆਂ ਹਨ, ਉਨ੍ਹਾਂ ਨੂੰ ਫਰੀ ਕਰ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਸਰਕਾਰ ਮਨਜੀਤ ਸਿੰਘ ਬਿਲਾਸਪੁਰ ਜੀ। ਜਦੋਂ ਬਜਟ ਤੇ ਬੋਲਣਾ ਹੈ, ਜਿਨ੍ਹਾਂ ਨੇ ਕੋਈ ਗੱਲ ਕਹਿਣੀ ਹੈ, ਉਦੋਂ ਆਪਣੀ ਗੱਲ ਕਰ ਲੈਣਾ।

**ਸਰਦਾਰ ਮਨਜੀਤ ਸਿੰਘ :** ਸਪੀਕਰ ਸਾਹਿਬ, ਧੰਨਵਾਦ ਜੀ। ਮੇਰੇ ਹਲਕੇ ਦੇ ਪਿੰਡ ਜਵਾਹਰ ਸਿੰਘ ਵਾਲਾ ਤੋਂ ਹੈਮਿਦਪੁਰਾ ਦੇ ਪੁਲਾਂ ਤੱਕ ਇੱਕ ਸੜਕ ਜਾਂਦੀ ਹੈ, ਜਿਹੜੀ ਕਿ ਸ਼ਹਿਰ ਨਿਹਾਲ ਸਿੰਘ ਵਾਲਾ ਦੇ ਵਿੱਚੋਂ ਦੀ ਗੁਜਰਦੀ ਹੈ। ਇਹ ਸੜਕ ਪਿੰਡ ਧੂੜਕੋਟ, ਸੈਦੋਕੇ, ਤਖਤੂਪੁਰਾ, ਭਾਗੀਕੇ ਤੇ ਬਿਲਾਸਪੁਰ ਨੂੰ ਮਿਲਾਉਂਦੀ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਹਾਲਤ ਬਹੁਤ ਖਸਤਾ ਹੈ। ਇਹ ਬਹੁਤ ਟੁੱਟ ਚੁੱਕੀ ਹੈ। ਇਸ ਨੂੰ ਜਲਦੀ ਤੋਂ ਜਲਦੀ ਰਿਪੇਅਰ ਕਰਵਾਇਆ ਜਾਵੇ ਜਾਂ ਇਸ ਨੂੰ ਨਵੇਂ ਸਿਰੇ ਤੋਂ ਬਣਵਾਇਆ ਜਾਵੇ।

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਸਰਕਾਰ ਦਾ ਧਿਆਨ ਲਾਅ ਐਂਡ ਆਰਡਰ ਦੇ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਤਕਰੀਬਨ ਚਾਰ ਸਾਲ ਪਹਿਲਾਂ ਮੌੜ ਮੰਡੀ ਵਿੱਚ ਬੰਬ ਬਲਾਸਟ ਹੋਇਆ ਸੀ। ਜਿਸ ਵਿੱਚ 7 ਜਾਨਾਂ ਗਈਆਂ ਸੀ ਅਤੇ 5 ਬੇਦੋਸ਼ੇ ਬੱਚੇ ਵੀ ਮਾਰੇ ਗਏ ਸੀ। ਅਜੇ ਤੱਕ ਉਨ੍ਹਾਂ ਦੇ ਦੋਸ਼ੀ ਨਹੀਂ ਫੜੇ ਗਏ। ਇਸ ਦੇ ਨਾਲ ਹੀ ਮੈਂ ਸਦਨ ਦਾ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਪਿੰਡ ਚਾਉਂਕੇ ਵਿੱਚ ਇੱਕ ਨੌਜਵਾਨ ਮੁੰਡਾ ਮਿਤੀ 17.10.2019 ਨੂੰ ਕਤਲ ਕੀਤਾ ਗਿਆ ਸੀ, ਉਸ ਦੇ ਕਾਤਲ ਵੀ ਅਜੇ ਤੱਕ ਨਹੀਂ ਲੱਭੇ ਗਏ। ਇਸ ਲਈ ਉਥੇ ਦੇ ਲੋਕ ਬਹੁਤ ਤਰਾਹ-ਤਰਾਹ ਕਰ ਰਹੇ ਹਨ। ਇੰਨੀ ਵੱਡੀ ਤਰਾਸਦੀ ਹੋਈ ਸੀ ਜਿਸ ਦੇ ਨਾਲ ਪੂਰਾ ਪੰਜਾਬ ਹਿੱਲ ਗਿਆ ਸੀ, ਜਦੋਂ ਉਥੇ ਬੰਬ ਬਲਾਸਟ ਹੋਇਆ ਸੀ। ਛੋਟੇ-ਛੋਟੇ ਪੰਜ ਬੱਚੇ ਖੇਡਦੇ ਹੋਏ ਮਾਰੇ ਗਏ ਸੀ ਪਰ ਅਜੇ ਤੱਕ ਵੀ ਇਸ ਘਟਨਾ ਦੇ ਜੋ ਦੋਸ਼ੀ ਹਨ, ਉਹ ਫੜੇ ਨਹੀਂ ਗਏ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਤੁਹਾਡਾ ਧਿਆਨ ਪੰਜਾਬ ਦੇ ਵਿਚ ਤਖਤ ਸ਼੍ਰੀ ਕੇਸਗੜ੍ਹ ਸਾਹਿਬ ਨੂੰ ਜਾਣ ਵਾਲੀ ਸੜਕ ਤੇ ਦਿਵਾਉਣਾ ਚਾਹੁੰਦਾ ਹੈ। ਪੂਰਾ ਮਾਝਾ, ਮਾਲਵਾ ਅਤੇ ਦੁਆਬਾ ਵਾਇਆ ਗੜ੍ਹਸ਼ੰਕਰ ਅਤੇ ਵਾਇਆ ਬੰਗਾ ਆਨੰਦਪੁਰ ਸਾਹਿਬ ਨੂੰ ਜਾਂਦਾ ਹੈ।ਪਿਛਲੀ ਸਰਕਾਰ ਵਿਚ ਸ਼੍ਰੀ ਗਡਕਰੀ ਜੀ ਸਪੈਸ਼ਲ ਆਏ ਸੀ, ਕਦੇ ਨੀਂਹ ਪੱਥਰ ਰੱਖ ਦਿੱਤਾ, ਕਦੇ ਸ਼ੁਰੂਆਤ ਕਰ ਦਿੱਤੀ ਪਰ ਮਾਮਾਲ ਜਿਉਂ ਦਾ ਤਿਉਂ ਹੈ। ਸਪੀਕਰ ਸਾਹਿਬ, ਜਿਹੜਾ ਤੁਹਾਡਾ ਏਰੀਆ ਹੈ, ਨੂਰਪੁਰ ਬੇਦੀ ਅਤੇ ਕਾਨਪੁਰ ਖੂਹੀ ਤੋਂ ਅੱਗੇ ਵਾਲੀ ਸੜਕ ਹੈ, ਉਸ ਤੇ ਮੰਤਰੀ ਸਾਹਿਬ ਦੀ ਕ੍ਰਿਪਾ ਹੋ ਗਈ ਹੈ ਹੁਣ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਲੱਖਾਂ ਦੀ ਤਾਦਾਤ ਵਿਚ ਸੰਗਤ ਨੇ ਵਿਸਾਖੀ ਨੂੰ ਆਨੰਦਪੁਰ ਸਾਹਿਬ ਜਾਣਾ ਹੈ, ਹੋਲੇ ਮਹੱਲੇ ਤੇ ਵੀ ਜਾਣਾ ਹੈ ਅਤੇ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਜਿਹੜਾ ਸਰਕਾਰ 1 ਮਈ ਦਾ ਪ੍ਰੋਗਰਾਮ ਮਨਾ ਰਹੀ ਹੈ, ਉਦੋਂ ਵੀ ਜਾਣਾ ਹੈ।ਸੋ, ਮੇਰੀ ਬੇਨਤੀ ਹੈ ਕਿ ਘੱਟੋ ਘੱਟ ਉਸ ਸੜਕ ਨੂੰ ਰਿਪੇਅਰ ਹੀ ਕਰਵਾ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਨਾਭਾ ਸਾਹਿਬ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਮੈਂ ਤੁਹਾਨੂੰ ਮੁਬਾਰਕਬਾਦ ਵੀ ਦਿੰਦਾ ਹਾਂ ਕਿ ਤੁਸੀਂ ਬੜੀ Magnanimity ਦਿਖਾਈ ਹੈ ਕਿ ਜਿਹੜੀ ਸਦਨ ਦੇ ਮੈਂਬਰ ਦੇ ਹੱਕਾਂ ਦੀ ਬਰੀਚ ਹੋਈ ਹੈ, ਤੁਸੀਂ ਉਸ ਖਿਲਾਫ ਮਤਾ ਲਿਆਉਣ ਦਾ ਆਸ਼ਵਾਸਨ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਕ ਬੜੇ ਅਹਿਮ ਮੁੱਦੇ ਤੇ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਅਮਲੋਹ ਹਲਕੇ ਦਾ ਇਕ ਫੌਜੀ, ਜਿਸ ਦਾ ਪਿੰਡ ਰਾਏਪੁਰ ਆਰੀਆਂ ਹੈ, ਜਿਸ ਦਾ ਨਾਮ ਸਰਦਾਰ ਗੁਰਜੰਟ ਸਿੰਘ ਹੈ। ਉਹ ਚਾਈਨਾ

ਬਾਰਡਰ ਤੇ 5 ਤਾਰੀਖ ਨੂੰ ਸ਼ਹੀਦ ਹੋ ਗਿਆ ਸੀ। ਉਸ ਦਾ ਅੰਤਮ ਸਸਕਾਰ 8 ਤਾਰੀਖ ਨੂੰ ਕੀਤਾ ਗਿਆ ਹੈ। ਉਹ ਬੜੇ ਗਰੀਬ ਘਰਾਣੇ ਨਾਲ ਤਾਅਲੁੱਕ ਰੱਖਦਾ ਹੈ, ਉਨ੍ਹਾਂ ਕੋਲ ਕੋਈ ਜ਼ਮੀਨ ਨਹੀਂ ਹੈ।

**ਮਾਨਯੋਗ ਸਪੀਕਰ:** ਸ਼ਾਰਟ ਕਰ ਦਿਓ ਜੀ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਉਨ੍ਹਾਂ ਦੇ ਪਿਤਾ ਜੀ ਵੀ ਇਕ ਰਿਟਾਇਰਡ ਫੌਜੀ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਆਪਾਂ ਸ਼ਹੀਦ ਫੌਜੀਆਂ ਦੇ ਪਰਿਵਾਰਾਂ ਨੂੰ 5 ਲੱਖ ਰੁਪਏ ਦਿੰਦੇ ਹਾਂ, ਉਹ ਤਾਂ ਜ਼ਰੂਰ ਦਿੱਤਾ ਜਾਵੇ। ਇਹ ਫੋਟੋ ਉਸ ਦੇ ਪਰਿਵਾਰ ਦੀ ਹੈ (ਇਸ ਸਮੇਂ ਆਪਣੇ ਮੋਬਾਇਲ ਵਿਚ ਫੋਟੋ ਦਿਖਾਉਂਦੇ ਹੋਏ) ਉਸਦੀ ਬੇਟੀ ਦੀ ਉਮਰ 12 ਸਾਲ ਹੈ ਅਤੇ ਬੇਟਾ 8 ਸਾਲ ਦਾ ਹੈ। ਉਨ੍ਹਾਂ ਕੋਲ ਆਮਦਨ ਦਾ ਕੋਈ ਜ਼ਰੀਆ ਨਹੀਂ ਹੈ। ਸੋ, ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਉਸ ਦੀ ਧਰਮ ਪਤਨੀ ਐਮ.ਏ. ਪੜ੍ਹੀ ਹੋਈ ਹੈ। ਸੋ, ਸਰਕਾਰ ਵੱਲੋਂ ਉਸ ਦੀ ਧਰਮ ਪਤਨੀ ਨੂੰ ਸਰਕਾਰੀ ਨੌਕਰੀ ਜ਼ਰੂਰ ਦਿੱਤੀ ਜਾਵੇ ਜੀ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਸਪੀਕਰ ਸਾਹਿਬ, ਬਹੁਤ ਧੰਨਵਾਦ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ 5-7 ਮਹੀਨੇ ਪਹਿਲਾਂ ਬਟਾਲੇ ਵਿਚ ਇਕ ਕੈਬੀਨੇਟ ਮੀਟਿੰਗ ਹੋਈ ਸੀ। ਮੁੱਖ ਮੰਤਰੀ ਜੀ ਉਥੇ ਗਏ ਸੀ। ਬਟਾਲਾ ਗੁਰੂ ਨਾਨਕ ਦੇਵ ਜੀ ਦੇ ਸਹੁਰਿਆਂ ਦਾ ਸ਼ਹਿਰ ਹੈ। ਬਟਾਲਾ ਟੂ ਰਈਆ ਸੜਕ ਬਾਰੇ ਪਹਿਲਾਂ ਸੁਣਿਆ ਸੀ ਕਿ ਉਹ ਫੋਰ ਲੇਨ ਬਣ ਰਹੀ ਹੈ ਫਿਰ ਪਤਾ ਲੱਗਾ ਕਿ ਵਾਈਡਨਿੰਗ ਹੋਣੀ ਹੈ। ਉਸ ਤੇ 700 ਕਰੋੜ ਰੁਪਏ ਦੀ ਅਨਾਉਂਸਮੈਂਟ ਹੋਈ ਸੀ ਪਰ ਉਸ ਦਾ ਹਾਲੇ ਤੱਕ ਕੋਈ ਅਤਾ ਪਤਾ ਨਹੀਂ ਲੱਗਾ। ਮੈਂ ਤੁਹਾਡੇ ਰਾਹੀਂ ਮਾਨਯੋਗ ਪੀ.ਡਬਲਿਊ.ਡੀ. ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਨਿਮਰਜੀਤ, ਜਿਸ ਨੇ 10 ਕਰੋੜ ਕੈਸ਼ ਲਿਆ ਹੈ।ਅਸੀਂ ਉਸਦੀਆਂ ਵੀਡੀਓਜ਼ ਮਾਨਯੋਗ ਮੁੱਖ ਮੰਤਰੀ ਜੀ ਨੂੰ, ਮੁੱਖ ਸਕੱਤਰ ਜੀ ਨੂੰ, ਡੀ.ਜੀ.ਪੀ. ਵਿਜੀਲੈਂਸ ਨੂੰ ਅਤੇ ਇਕ ਇਕ ਅਫਸਰ ਨੂੰ ਭੇਜੀਆਂ ਹਨ, ਜਿਸ ਵਿਚ ਉਹ ਗਿਣ ਗਿਣ ਕੇ ਪੈਸੇ ਲੈ ਰਿਹਾ ਹੈ। ਜੇਕਰ ਤੁਸੀਂ ਐਸੇ ਬੰਦਿਆਂ ਨੂੰ ਕੰਟਰੋਲ ਨਹੀਂ ਕਰੋਗੇ ਤਾਂ ਫਿਰ ਇਹ ਸੜਕਾਂ ਨਹੀਂ ਬਣਨੀਆਂ, ਉਨ੍ਹਾਂ ਦੀਆਂ ਕੋਠੀਆਂ ਬਣਨਗੀਆਂ ਜਿਵੇਂ ਨਿਮਰਜੀਤ ਨੇ ਦੋ-ਦੋ, ਚਾਰ-ਚਾਰ ਕਨਾਲ ਵਿਚ ਕੋਠੀਆਂ ਬਣਾਈਆਂ ਹਨ ਅਤੇ ਸਰਕਾਰ ਦਾ ਸਾਰਾ ਪੈਸਾ ਲੁੱਟ ਕੇ ਖਾਇਆ ਹੈ। ਉਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡਾ ਧਿਆਨ ਉਸ ਸਮੇਂ ਤੇ ਲਿਆਉਣਾ ਚਾਹੁੰਦਾ ਹਾਂ ਜਦੋਂ ਮੈਂ ਸਾਲ 2012 ਵਿਚ ਇਸ ਹਾਊਸ ਦਾ ਮੈਂਬਰ ਬਣ ਕੇ ਆਇਆ ਸੀ, ਉਸ ਸਮੇਂ

ਮੈਂ ਆਪਣੇ ਹਲਕੇ ਦੇ ਤਿੰਨ ਸਕੂਲ, ਸਰਕਾਰੀ ਹਾਈ ਸਕੂਲ, ਕੋਟਮੰਗਲ ਸਿੰਘ, ਸਰਕਾਰੀ ਹਾਈ ਸਕੂਲ, ਲੋਹਾਰਾ ਅਤੇ ਸਰਕਾਰੀ ਹਾਈ ਸਕੂਲ, ਸ਼ੇਰਪੁਰ ਅੱਪ ਗਰੇਡ ਕਰਨ ਵਾਸਤੇ ਇਕ ਦਰਖਾਸਤ ਸਰਕਾਰ ਨੂੰ ਦਿੱਤੀ ਸੀ। ਜਦੋਂ 2017 ਦੀ ਵਾਲੀ ਚੋਣ ਆਈ ਤਾਂ ਚੋਣਾਂ ਤੋਂ ਪਹਿਲਾਂ ਸਤਿਕਾਰਯੋਗ ਮੰਤਰੀ ਸਾਹਿਬ, ਮੈਨੂੰ ਬਿਨਾ ਦੱਸੇ ਸਕੂਲ ਅੱਪਗ੍ਰੇਡ ਕਰਨ ਦਾ ਐਲਾਨ ਕਰ ਆਏ ਅਤੇ ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ ਵਿਚ ਉਹ ਮਾਮਲਾ ਡਰਾਪ ਹੋ ਗਿਆ ਪਰ ਉੱਥੇ ਕੋਈ ਸਟਾਫ ਨਹੀਂ ਗਿਆ। ਮੈਂ ਤੁਹਾਡੇ ਰਾਹੀਂ ਹੱਥ ਜੋੜ ਕੇ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੰਤਰੀ ਸਾਹਿਬ, ਹੁਣ ਤੁਸੀਂ ਸਰਕਾਰੀ ਹਾਈ ਸਕੂਲ ਅੱਪਗ੍ਰੇਡ ਕਰਕੇ ਪੱਲਸ ਟੂ ਕਰਨੇ ਹਨ। ਕਿਰਪਾ ਕਰਕੇ ਮੇਰੇ ਹਲਕੇ ਦੇ ਤਿੰਨ ਸਰਕਾਰੀ ਹਾਈ ਸਕੂਲ ਅਪਗ੍ਰੇਡ ਕਰ ਦਿੱਤੇ ਜਾਣ।

**ਸਰਦਾਰ ਦਿਲਰਾਜ ਸਿੰਘ :** ਮਾਨਯੋਗ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਇਲਾਕੇ ਦਾ ਲਾਅ ਐਂਡ ਆਰਡਰ ਦਾ ਬੜਾ ਸੀਰੀਅਸ ਮਸਲਾ ਹੈ। ਤਕਰੀਬਨ ਜਦੋਂ ਤੋਂ ਸਰਕਾਰ ਬਣੀ ਹੈ, ਮੇਰੇ ਪਿੰਡਾਂ ਦੇ ਵਿੱਚ 7 ਕਤਲ ਹੋ ਚੁੱਕੇ ਹਨ। ਦੋ ਮੁੰਡੇ ਸਰਦੂਲਗੜ੍ਹ ਦੇ ਹਨ, ਦੋ ਜਟਾਣਾ ਕਲਾਂ ਦੇ ਹਨ ਅਤੇ ਇੱਕ ਹੈਲੀ ਚੇਹਿਲ ਵਾਲਾਂ ਦਾ ਹੈ। ਜਿੰਨੇ ਕਤਲ ਹੋਏ ਉਹ ਦਿਨ ਦਿਹਾੜੇ ਹੋਏ ਹਨ। ਸਾਰੇ ਕਤਲਾਂ ਵਿੱਚ ਕਰਾਸ ਕੇਸ 307 ਲਾਈ ਗਈ। ਇਸ ਤਰ੍ਹਾਂ ਜਿਸ ਨੇ ਕੀਤਾ, ਉਹ ਸਰਦੂਲਗੜ੍ਹ ਸਬ-ਡਵੀਜ਼ਨ ਦਾ ਡੀ.ਐਸ.ਪੀ ਦੀ ਰਹਿਨੁਮਾਈ ਵਿੱਚ ਇਹ ਸਾਰਾ ਕੁਝ ਹੋਇਆ ਹੈ। ਉਸ ਤੋਂ ਬਾਅਦ ਕਾਨੂੰਨੀ ਪ੍ਰਕਿਰਿਆ ਚੱਲੀ ਗਈ। ਪਿੱਛੇ ਜਿਹੇ ਸ਼ਾਇਦ ਜਦੋਂ ਸਰਕਾਰ ਦੇ ਧਿਆਨ ਵਿੱਚ ਆਇਆ ਤਾਂ ਸਵੇਰੇ ਡੀ.ਐਪ.ਪੀ ਬਦਲ ਦਿੱਤਾ ਗਿਆ ਤੇ ਸ਼ਾਮ ਨੂੰ ਫਿਰ ਉਸ ਦੇ ਆਰਡਰ ਉਸੇ ਜ਼ਿਲ੍ਹੇ ਦੇ ਕਰ ਦਿੱਤੇ ਗਏ। ਉਸ ਨੂੰ ਵੱਧ ਪਾਵਰਫੁਲ ਕਰਕੇ ਲਗਾ ਦਿੱਤਾ ਗਿਆ। ਕੀ ਉਸ ਦੀ ਮਨਸ਼ਾ ਸਰਕਾਰ ਦੀ ਮਨਸ਼ਾ ਹੈ ਜਾਂ ਜਿਹੜੇ ਉਥੇ ਕੇਸ ਹਨ ਉਨ੍ਹਾਂ ਨੂੰ ਪ੍ਰਭਾਵਿਤ ਕਰਦੀ ਹੈ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

------

**ਮਾਨਯੋਗ ਸਪੀਕਰ:** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਧਿਆਨ ਦਿਵਾਊ ਮਤੇ।

## CALL ATTENTION NOTICES UNDER RULE 66

**(ਕ੍ਰਮ ਨੰ: 50)**

**1.ਸਰਦਾਰ ਕੁਲਤਾਰ ਸਿੰਘ ਸੰਧਵਾਂ**

**2.ਸਰਦਾਰ ਮਨਜੀਤ ਸਿੰਘ**

**3. ਸਰਦਾਰ ਅਮਰਜੀਤ ਸਿੰਘ ਸੰਦੋਆ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਸੂਬੇ ਵਿੱਚ ਸਰਕਾਰ ਵੱਲੋਂ ਗਰੀਬ ਲੋਕਾਂ ਦੇ ਨੀਲੇ ਕਾਰਡ ਬਣਾ ਕੇ ਉਨ੍ਹਾਂ ਨੂੰ ਰਾਸ਼ਨ ਦੇਣ ਦੇ ਨਾਮ ਤੇ ਆਟਾ ਦਾਲ ਰਾਸ਼ਨ ਸਕੀਮ ਤਹਿਤ ਜੋ ਕਣਕ ਸਰਕਾਰ ਵੱਲੋਂ ਦਿੱਤੀ ਜਾ ਰਹੀ ਹੈ ਉਹ ਬਹੁਤ ਹੀ ਨੀਚਲੇ ਦਰਜੇ ਦੀ ਦਿੱਤੀ ਜਾ ਰਹੀ ਹੈ। ਗਰੀਬ ਲੋਕਾਂ ਨੂੰ ਦਿੱਤੀ ਜਾਂਦੀ ਕਣਕ ਨੂੰ ਕੋਈ ਵੀ ਵਿਅਕਤੀ ਦੇਖ ਕੇ ਪਹਿਚਾਣ ਸਕਦਾ ਹੈ ਕਿ ਇਹ ਡੀ ਗਰੇਡ ਕੁਆਲਿਟੀ ਦੀ ਹੈ। ਅਜਿਹੀ ਕਣਕ ਖਾ ਕੇ ਨਿਸ਼ਚਿਤ ਹੀ ਸੂਬੇ ਦੇ ਗਰੀਬ ਲੋਕ ਗੰਭੀਰ ਬਿਮਾਰੀਆਂ ਦਾ ਸ਼ਿਕਾਰ ਹੋ ਜਾਣਗੇ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਹ ਖੁਦ ਇਸ ਦਾ ਨਿਰੀਖਣ ਕਰਨ। ਸੂਬੇ ਦੇ ਗਰੀਬ ਲੋਕਾਂ ਵਿੱਚ ਫੂਡ ਸਪਲਾਈ ਵਿਭਾਗ ਵੱਲੋਂ ਦਿੱਤੀ ਜਾ ਰਹੀ ਘਟੀਆ ਕਿਸਮ ਦੀ ਕਣਕ ਪ੍ਰਤੀ ਭਾਰੀ ਨਿਰਾਸ਼ਾ ਜਾ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਖੁਰਾਕ ਤੇ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਮੰਤਰੀ (ਸ਼੍ਰੀ ਭਾਰਤ ਭੂਸ਼ਣ ਆਸ਼ੂ):** ਸਪੀਕਰ ਸਾਹਿਬ, ਪੰਜਾਬ ਸਰਕਾਰ ਸਮਾਰਟ ਰਾਸ਼ਨ ਕਾਰਡ ਸਕੀਮ ਅਧੀਨ ਯੋਗ ਲਾਭਪਾਤਰੀਆਂ ਵਿਚਕਾਰ ਰਾਸ਼ਨ ਦੀ ਵੰਡ ਸਹੀ ਅਤੇ ਪਾਰਦਰਸ਼ੀ ਢੰਗ ਨਾਲ ਕਰਵਾਉਣ ਪ੍ਰਤੀ ਪੂਰੀ ਤਰ੍ਹਾਂ ਵਚਨ-ਬੱਧ ਹੈ। ਰਾਜ ਸਰਕਾਰ ਸਮਾਰਟ ਰਾਸ਼ਨ ਕਾਰਡ ਸਕੀਮ ਅਧੀਨ ਯੋਗ ਲਾਭਪਾਤੀਆਂ ਵਿਚਕਾਰ ਰਾਸ਼ਨ ਦੀ ਵੰਡ ਵਿੱਚ ਕਿਸੇ ਕਿਸਮ ਦੀ ਧਾਂਦਲੀ ਜਾਂ ਰਾਸ਼ਨ ਖੁਰਦ-ਬੁਰਦ ਕਰਨ ਖਿਲਾਫ ਪੂਰੀ ਤਰ੍ਹਾਂ ਚੁਕੰਨੀ ਹੈ ਤਾਂ ਜੋ ਯੋਗ ਲਾਭਪਾਤਰੀਆਂ ਨੂੰ ਕਿਸੇ ਵੀ ਤਰ੍ਹਾਂ ਦੀ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ।

ਰਾਜ ਸਰਕਾਰ ਵੱਲੋਂ ਯੋਗ ਲਾਭਪਾਤਰੀਆਂ ਨੂੰ ਪਰੇਸ਼ਾਨੀ ਤੋਂ ਬਚਾਉਣ ਲਈ ਇੱਕ ਮਜ਼ਬੂਤ ਅੰਦਰੂਨੀ ਅਤੇ ਬਾਹਰੀ ਸ਼ਿਕਾਇਤ ਨਿਵਾਰਨ ਪ੍ਰਣਾਲੀ ਸਥਾਪਿਤ ਕੀਤੀ ਹੋਈ ਹੈ। ਯੋਗ ਲਾਭਪਾਤਰੀ ਆਪਣੀਆਂ ਸ਼ਿਕਾਇਤਾ ਵਿਜੀਲੈਂਸ ਕਮੇਟੀਆਂ ਪਾਸ, ਵਿਭਾਗੀ ਅਧਿਕਾਰੀਆਂ ਪਾਸ, ਜ਼ਿਲ੍ਹਾ ਸ਼ਿਕਾਇਤ ਨਿਵਾਰਨ ਅਧਿਕਾਰੀਆਂ (ਵਧੀਕ ਡਿਪਟੀ ਕਮਿਸ਼ਨਰ ਪੱਧਰ ਦੇ ਅਧਿਕਾਰੀਆਂ) ਪਾਸ, ਰਾਜ ਖੁਰਾਕ ਕਮਿਸ਼ਨ ਪਾਸ, ਟੋਲ ਫਰੀ ਨੰਬਰ 1800-3006-1313/14445 ਤੇ ਅਤੇ ਆਨ ਲਾਈਨ ਵਿਭਾਗੀ ਪਾਰਦਰਸ਼ਤਾ ਪੋਰਟਲ

(http://connect.punjab.gov.in and http://governance.punjab.gov.in) ਤੇ ਦਾਇਰ ਕਰ ਸਕਦੇ ਹਨ।

ਰਾਸ਼ਟਰੀ ਖੁਰਾਕ ਸੁਰੱਖਿਆ ਐਕਟ, 2013/ਸਮਾਰਟ ਰਾਸ਼ਨ ਕਾਰਡ ਸਕੀਮ ਅਧੀਨ ਵੰਡੀ ਜਾਣ ਵਾਲੀ ਕਣਕ ਭਾਰਤ ਸਰਕਾਰ ਦੇ ਦਿਸ਼ਾ-ਨਿਰਦੇਸ਼ਾਂ ਤੇ ਤਹਿਤ ਹਰ ਸਾਲ ਪੰਜਾਬ ਰਾਜ ਵਿੱਚ ਡੀ.ਸੀ.ਪੀ. ਕਣਕ ਦੀ ਵੱਖਰੇ ਤੌਰ ਤੇ ਖਰੀਦ ਕਰਦੇ ਹੋਏ ਕੀਤੀ ਜਾਂਦੀ ਹੈ ਅਤੇ ਇਸ ਕਣਕ ਦੀ ਵੰਡ ਫੂਡ ਸਕਿਉਰਿਟੀ ਐਕਟ, 2016 ਦੇ ਅੰਤਰਗਤ ਨਿਗਰਾਨ ਕਮੇਟੀਆਂ ਦੀ ਨਿਗਰਾਨੀ ਹੇਠ ਕੀਤੀ ਜਾਂਦੀ ਹੈ।

ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਜੇਕਰ ਕਿਤੇ ਕੁਦਰਤੀ ਤੌਰ ਤੇ ਬੋਰੀਆਂ ਵਿੱਚ ਬੰਦ ਪਈ ਕਣਕ ਖਰਾਬ ਪਾਏ ਜਾਣ ਦਾ ਮਾਮਲਾ ਸਾਹਮਣੇ ਆਉਂਦਾ ਹੈ ਤਾਂ ਇਸ ਸਬੰਧੀ ਸਬੰਧਤ ਜ਼ਿਲ੍ਹਾ ਖੁਰਾਕ ਸਪਲਾਈ ਕੰਟਰੋਲਰ ਵੱਲੋਂ ਹਦਾਇਤਾਂ ਦੀ ਪਾਲਣਾ ਕਰਦੇ ਹੋਏ ਤੁਰੰਤ ਢੁੱਕਵੀਂ ਕਾਰਵਾਈ ਅਮਲ ਵਿੱਚ ਲਿਆਂਦੇ ਹੋਏ ਯੋਗ ਲਾਭਪਾਤਰੀਆਂ ਨੂੰ ਚੰਗੀ/ਖਾਣਯੋਗ ਕਣਕ ਮੁਹੱਈਆ ਕਰਵਾਈ ਜਾਂਦੀ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਖੜ੍ਹੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਮਨਜੀਤ ਸਿੰਘ ਜੀ, ਤੁਸੀਂ ਸਵਾਲ ਪੁੱਛਣਾ ਹੈ?

**ਸਰਦਾਰ ਮਨਜੀਤ ਸਿੰਘ** : ਸਾਡੇ ਦੋਨਾਂ ਵੱਲੋਂ ਕਾਲ ਅਟੈਂਸ਼ਨ ਹੈ ਜੀ। ਇਹ ਸਵਾਲ ਪੁੱਛਣਗੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਇਹ ਗਰੀਬ ਲੋਕਾਂ ਦੀ ਗੱਲ ਹੈ, ਸਰਕਾਰ ਨੇ ਲੋਕਾਂ ਦਾ ਖਿਆਲ ਰੱਖਣਾ ਹੁੰਦਾ ਹੈ। ਸਿਹਤ ਦਾ ਵੀ ਖਿਆਲ ਰੱਖਣਾ ਹੁੰਦਾ ਹੈ। ਮੰਤਰੀ ਸਾਹਿਬ ਨੇ ਟੋਲ ਫਰੀ ਨੰਬਰ ਵਾਲੀ ਗੱਲ ਬਹੁਤ ਵਧੀਆ ਕੀਤੀ। ਮੈਂ ਮੰਤਰੀ ਸਾਹਿਬ ਦਾ ਬੜਾ ਧੰਨਵਾਦੀ ਹਾਂ। ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਇੱਕ ਵਾਟਸਐਪ ਨੰਬਰ ਜਾਰੀ ਕਰ ਸਕਦੇ ਹਨ, ਜਿਸ ਨਾਲ ਫੋਟੋ ਖਿੱਚ ਕੇ ਨਾਲ ਦੀ ਨਾਲ ਹੀ ਪਾ ਦਿੱਤੀ ਜਾਇਆ ਕਰੇ। ਸਾਨੂੰ ਤੁਹਾਡੇ ਤੇ ਪੂਰਾ ਭਰੋਸਾ ਹੈ। ਮੰਤਰੀ ਜੀ ਤੁਹਾਡੇ ਤੇ ਪੂਰਾ ਭਰੋਸਾ ਹੈ। ਇੱਕ ਵਾਟਸਐਪ ਨੰਬਰ ਜਾਰੀ ਕਰ ਦਿਉ ਤਾਂ ਬੜਾ ਵਧੀਆ ਹੋਵੇਗਾ।

**ਮਾਨਯੋਗ ਸਪੀਕਰ** : ਇਹ ਕਹਿੰਦੇ ਕਿ ਇੱਕ ਵਾਟਸ ਐਪ ਨੰਬਰ ਵੀ ਜਾਰੀ ਕਰਵਾ ਦਿਉ।

**ਮੰਤਰੀ** : ਬਿਲਕੁਲ ਕਰਵਾ ਦਿਆਂਗੇ ਜੀ। ਵੈਸੇ ਪੋਰਟਲ ਤੇ ਵੀ ਤੁਸੀਂ ਭੇਜ ਸਕਦੇ ਹੋ। ਸਾਡਾ ਸਾਰਿਆਂ ਦਾ ਹੀ ਇਹ ਫਰਜ਼ ਹੋ ਜਾਂਦਾ ਹੈ ਕਿ ਇਹ ਜਿਹੜੀਆਂ ਹਦਾਇਤਾਂ ਹਨ, ਅਸੀਂ ਲੋਕਾਂ ਤੱਕ ਇਹ ਪਹੁੰਚਾਈਏ ਅਤੇ ਲੋਕਾਂ ਵਿੱਚ ਅਵੇਅਰਨੈੱਲ ਲਿਆਈਏ। ਅਸੀਂ ਤਾਂ ਕਿਸੇ ਨੂੰ ਪਾਈਆ ਰਾਸ਼ਨ ਘੱਟ ਨਹੀਂ ਤੋਲਣ ਦਿੰਦੇ, ਜੇ ਕਿਤੇ ਇਹ ਵੀ ਸ਼ਿਕਾਇਤ ਆਉਂਦੀ ਹੈ ਕਿ ਰਾਸ਼ਨ ਘੱਟ ਦਿੰਦੇ ਹਨ ਤਾਂ ਤੁਰੰਤ ਕਾਰਵਾਈ ਕੀਤੀ ਜਾਂਦੀ ਹੈ। ਬਾਕਾਇਦਾ ਤੁਸੀਂ ਵੀ ਦੱਸ ਦਿਉ ਕਿ ਸ਼ਿਕਾਇਤ ਨਿਵਾਰਣ ਸਿਸਟਮ ਬਣਿਆ ਹੋਇਆ ਹੈ ਅਤੇ ਕਿਸੇ ਨੂੰ ਵੀ ਘਬਾਰਾਉਣ ਦੀ ਲੋੜ ਨਹੀਂ ਹੈ। ਜੇ ਕਿਤੇ ਕੋਈ ਕੰਪਲੇਂਟ ਆਉਂਦੀ ਵੀ ਹੈ ਤਾਂ ਅਸੀਂ ਇਮੀਜੇਟ ਐਕਸ਼ਨ ਵੀ ਲੈਂਦੇ ਹਾਂ। ਅਸੀਂ ਤੁਹਾਡੀ ਸੁਜੈਸ਼ਨ ਵੀ ਲਾਗੂ ਕਰ ਦਿਆਂਗੇ।

---

**(ਕ੍ਰਮ ਨੰ: 51)**

**1. ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:**

**2. ਸਰਦਾਰ ਮਨਜੀਤ ਸਿੰਘ**: ਸ਼੍ਰੀਮਾਨ ਜੀ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਰਾਜ ਸਰਕਾਰ ਦੇ ਅਧੀਨ ਵੱਖ ਵੱਖ ਵਿਭਾਗਾਂ ਵਿੱਚ ਠੇਕਾ ਅਤੇ ਇਨਸੈਂਟਿਵ ਆਧਾਰਿਤ ਕਰਮਚਾਰੀ ਵੱਖ ਵੱਖ ਸੇਵਾਵਾਂ ਦੇ ਰਹੇ ਹਨ, ਇਹਨਾਂ ਮੁਲਾਜ਼ਮਾਂ ਨੂੰ ਕਿਸੇ ਤਰ੍ਹਾਂ ਦਾ ਵਿਭਾਗੀ ਮੈਡੀਕਲ ਕਲੇਮ ਨਹੀਂ ਮਿਲਦਾ। ਸੂਬੇ ਦੇ ਸਾਰੇ ਹੀ ਠੇਕਾ ਆਧਾਰਿਤ ਅਤੇ ਇਨਸੈਂਟਿਵ ਆਧਾਰਿਤ ਮੁਲਾਜਮਾਂ ਨੂੰ ਕੇਂਦਰ ਅਤੇ ਸੂਬਾ ਸਰਕਾਰ ਦੀ ਸਾਂਝੀ ਆਯੂਸ਼ਮਾਨ ਭਾਰਤ ਸਰਬੱਤ ਸਿਹਤ ਬੀਮਾ ਯੋਜਨਾ ਤਹਿਤ ਕਵਰ ਕੀਤਾ ਜਾਵੇ। ਕਿਉਂਕਿ ਵਿਸ਼ੇਸ਼ ਤੌਰ ਤੇ ਕੋਰੋਨਾ ਦੌਰਾਨ ਆਸ਼ਾ ਅਤੇ ਆਂਗਣਵਾੜੀ ਕਾਮਿਆਂ ਵੱਲੋਂ ਸ਼ਲਾਘਾਯੋਗ ਸੇਵਾਵਾਂ ਦਿੱਤੀਆਂ ਗਈਆਂ ਹਨ ਇਸ ਲਈ ਬਜਟ ਸੈਸ਼ਨ ਦੌਰਾਨ ਇਹਨਾਂ ਕਾਮਿਆਂ ਨੂੰ ਯੋਜਨਾ ਦਾ ਹਿੱਸਾ ਬਣਾਇਆ ਜਾਵੇ ਤਾਂ ਜੋ ਠੇਕਾ ਅਤੇ ਇਨਸੈਂਟਿਵ ਆਧਾਰਿਤ ਮੁਲਾਜ਼ਮ ਉਤਸ਼ਾਹਿਤ ਹੋ ਕੇ ਲੋਕ ਸੇਵਾ ਕਰ ਸਕਣ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਮੈਂਬਰ ਸਾਹਿਬ ਨੂੰ ਸੂਚਿਤ ਕਰਨਾ ਚਾਹੁੰਦਾ ਹਾਂ ਕਿ ਆਯੁਸ਼ਮਾਨ ਭਾਰਤ ਸਰਬੱਤ ਸਿਹਤ ਬੀਮਾ ਯੋਜਨਾ ਅਧੀਨ ਲਗਭਗ 40 ਲੱਖ ਲਾਭਪਾਤਰੀ ਨੂੰ ਹੇਠ ਲਿਖੀਆਂ ਸ਼੍ਰੇਣੀਆਂ ਅਧੀਨ ਸ਼ਾਮਲ ਕੀਤਾ ਗਿਆ ਹੈ:-

1. ਖੁਰਾਕ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਵਿਭਾਗ, ਪੰਜਾਬ ਦੇ ਸਮਾਰਟ ਰਾਸ਼ਨ ਕਾਰਡ ਧਾਰਕ
2. ਪੰਜਾਬ ਬਿਲਡਿੰਗ ਤੇ ਹੋਰ ਉਸਾਰੀ ਮਜ਼ਦੂਰ ਭਲਾਈ ਬੋਰਡ, ਪੰਜਾਬ ਨਾਲ ਰਜਿਸਟਰਡ ਉਸਾਰੀ ਕਾਮੇ
3. ਕਰ ਅਤੇ ਆਬਕਾਰੀ ਵਿਭਾਗ, ਪੰਜਾਬ ਨਾਲ ਰਜਿਸਟਰਡ ਛੋਟੇ ਵਪਾਰੀ
5. ਜੇ ਫਾਰਮ ਹੋਲਡਰ ਕਿਸਾਨ, ਜਿਨ੍ਹਾਂ ਦਾ ਡਾਟਾ ਪੰਜਾਬ ਮੰਡੀ ਬੋਰਡ ਵੱਲੋਂ ਪ੍ਰਾਪਤ ਹੋਇਆ ਹੈ।
6. ਪਨਮੀਡੀਆ ਨਾਲ ਰਜਿਸਟਰਡ ਪੀਲੇ ਕਾਰਡ ਧਾਰਕ ਪੱਤਰਕਾਰ
7. ਐਸ.ਈ.ਸੀ.ਸੀ. 2011 ਦੇ ਡਾਟਾ ਦੇ ਆਧਾਰ ਤੇ ਸੂਚੀਬੱਧ ਲਾਭਪਾਤਰੀ ਪਰਿਵਾਰ

ਪੰਜਾਬ ਦੇ ਰਹਿਣ ਵਾਲੇ ਪਰਿਵਾਰ ਜੋ ਕਿ ਉਪਰੋਕਤ ਸ਼੍ਰੇਣੀਆਂ ਅਧੀਨ ਆਉਂਦੇ ਹਨ ਉਹ ਏ.ਬੀ. ਐਸ.ਐਸ.ਬੀ.ਆਈ. ਅਧੀਨ ਲਾਭ ਦੇ ਹੱਕਦਾਰ ਹਨ। ਇੱਥੇ ਇਹ ਵੀ ਦੱਸਣਯੋਗ ਹੈ ਕਿ ਕਈ ਆਸ਼ਾ/ਆਂਗਨਵਾੜੀ ਕਰਮਚਾਰੀ ਜਾਂ ਹੋਰ ਸ਼੍ਰੇਣੀਆਂ ਦੇ ਕਰਮਚਾਰੀ ਪਹਿਲਾਂ ਹੀ ਉਪਰੋਕਤ ਸ਼੍ਰੇਣੀਆਂ ਅਧੀਨ ਆਉਂਦੇ ਹਨ ਅਤੇ ਪਹਿਲਾਂ ਤੋਂ ਹੀ ਸਕੀਮ ਅਧੀਨ ਕਵਰ ਹਨ। ਠੇਕੇ ਅਤੇ ਇਨਸੈਂਟਿਵ ਆਧਾਰਿਤ ਮੁਲਾਜ਼ਮ/ਆਸ਼ਾ/ਆਂਗਨਵਾੜੀ ਵਰਕਰਾਂ ਨੂੰ ਸਕੀਮ ਅਧੀਨ ਸ਼ਾਮਲ ਕਰਨ ਦਾ ਫ਼ੈਸਲਾ ਸੂਬਾ ਸਰਕਾਰ ਪੱਧਰ ਤੇ ਲਿਆ ਜਾਣਾ ਹੈ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ** : ਧੰਨਵਾਦ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਮੈਂ ਪਿਛਲੇ ਬਜਟ ਵਿੱਚ ਵੀ ਇਹ ਮੁੱਦਾ ਉਠਾਇਆ ਸੀ ਕਿ ਆਸ਼ਾ ਵਰਕਰ, ਆਂਗਨਵਾੜੀ ਵਰਕਰ, ਠੇਕਾ ਆਧਾਰਿਤ ਅਤੇ ਇਨਸੈਂਟਿਵ ਆਧਾਰਿਤ ਜਿਹੜੇ ਮੁਲਾਜ਼ਮ ਹਨ, ਉਹ ਇਸ ਸਕੀਮ ਵਿੱਚ ਸ਼ਾਮਲ ਨਹੀਂ ਹੈ। ਆਸ਼ਾ ਵਰਕਰ ਅਤੇ ਆਂਗਨਵਾੜੀ ਵਰਕਰ ਨੇ ਕੋਰੋਨਾ ਦੇ ਕਾਲ ਵਿੱਚ ਹਾਈ ਰਿਸਕ ਏਰੀਆ ਵਿੱਚ ਕੰਮ ਕੀਤਾ ਹੋਇਆ ਹੈ। ਜਿਹੜੇ ਮਰੀਜ਼ ਸਨ, ਉਨ੍ਹਾਂ ਦੇ ਨਾਲ ਕੰਮ ਕਰਦੀਆਂ ਸਨ। ਅੱਜ ਖੁਦ ਉਨ੍ਹਾਂ ਦੇ ਇਲਾਜ ਲਈ ਸਰਕਾਰ ਵੱਲੋਂ ਕੋਈ ਵੀ ਸਹੂਲਤ ਨਹੀਂ ਦਿੱਤੀ ਗਈ ਹੈ। ਨਾ ਹੀ ਉਨ੍ਹਾਂ ਨੂੰ ਕੋਈ ਮੈਡੀਕਲ ਭੱਤਾ ਮਿਲਦਾ ਹੈ। ਠੇਕਾ ਆਧਾਰਿਤ ਮੁਲਾਜ਼ਮ 3000 ਤੋਂ ਲੈ ਕੇ 15000 ਤੱਕ ਤਨਖਾਹ ਲੈਂਦੇ ਹਨ। ਉਨ੍ਹਾਂ ਦਾ ਕੋਈ

ਵੀ ਮੈਡੀਕਲ ਕਲੇਮ ਨਹੀਂ ਹੈ। ਕਿਰਪਾ ਕਰਕੇ ਉਨ੍ਹਾਂ ਨੂੰ ਇਸ ਸਕੀਮ ਵਿੱਚ ਸ਼ਾਮਲ ਕੀਤਾ ਜਾਵੇ। ਮੈਂ ਪਿਛਲੀ ਵਾਰੀ ਵੀ ਸਦਨ ਵਿੱਚ ਇਹ ਮਾਮਲਾ ਉਠਾਇਆ ਸੀ, ਪਰ ਹਾਲੇ ਤੱਕ ਕੁਝ ਨਹੀਂ ਕੀਤਾ ਗਿਆ।

**ਮੰਤਰੀ** : ਸਪੀਕਰ ਸਾਹਿਬ, ਮੈਡਮ ਦੀ ਗੱਲ ਬਾਰੇ ਮੈਨੂੰ ਪਤਾ ਨਹੀਂ ਹੈ। ਪਰ ਆਸ਼ਾ ਵਰਕਰ ਅਤੇ ਆਂਗਨਵਾੜੀ ਵਰਕਰ ਸਾਰੇ ਆਲਰੇਡੀ ਹੀ ਕਵਰ ਹਨ। ਖਾਸ ਕਰਕੇ ਜਿਹੜੀ ਛੋਟੀ ਇਨਕਮ ਵਾਲੇ ਲੋਕ ਹਨ ਉਨ੍ਹਾਂ ਸਾਰਿਆਂ ਦੇ ਕਾਰਡ ਬਣ ਜਾਂਦੇ ਹਨ। ਸ਼ਾਇਦ ਕੋਈ ਕਾਰਡ ਬਣਨ ਤੋਂ ਰਹਿ ਗਿਆ ਹੋਵੇ। ਜੇਕਰ ਮੈਂਬਰ ਸਾਹਿਬ ਦੇ ਨਾਲਿਜ ਵਿੱਚ ਕੋਈ ਹੈ ਤਾਂ ਦੱਸ ਦੇਣ, ਉਨ੍ਹਾਂ ਦੇ ਕਾਰਡ ਬਣਵਾ ਦਿਆਂਗੇ।

**ਮਾਨਯੋਗ ਸਪੀਕਰ** : ਤੁਸੀਂ ਇਸ ਤੇ ਵਿਚਾਰ ਕਰ ਲਉ, ਉਨ੍ਹਾਂ ਦੀ ਗੱਲ ਵਾਜਬ ਹੈ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਇੱਕੋ ਸਪਲੀਮੈਂਟਰੀ ਹੁੰਦੀ ਹੈ, ਰੂਬੀ ਜੀ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਰ, ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਪਹਿਲੇ ਬਜਟ ਨਾਲੋਂ ਇਸ ਬਜਟ ਵਿੱਚ ਤੁਸੀਂ ਮੈਨੂੰ ਬੋਲਣ ਲਈ ਸਭ ਤੋਂ ਵੱਧ ਟਾਈਮ ਦਿੱਤਾ ਹੈ ਤੇ ਤੁਸੀਂ ਇਸ ਬਜਟ ਦੀ ਕਾਰਵਾਈ ਵੀ ਬਹੁਤ ਸੋਹਣੀ ਚਲਾਈ ਹੈ। ਸਰ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿਉਂਕਿ ਤੁਸੀਂ ਵੀ ਕਿਹਾ ਹੈ ਕਿ ਕੱਲ੍ਹ ਨੂੰ ਪਤਾ ਨਹੀਂ ਕੀ ਹੋਣਾ ਹੈ- ਬੇੜੀ ਦਾ ਪੂਰ, ਤ੍ਰਿੰਝਣ ਦੀਆਂ ਕੁੜੀਆਂ ਫਿਰ ਨਾ ਬੈਠਣ ਰੱਲ ਕੇ। ਸਰ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ।

**ਮਾਨਯੋਗ ਸਪੀਕਰ:** ਧੰਨਵਾਦ ਜੀ।

---

**(ਕ੍ਰਮ ਨੰ: 54)**

**ਸ਼੍ਰੀ ਬੁੱਧ ਰਾਮ:** ਸ਼੍ਰੀਮਾਨ ਜੀ, ਮੈਂ ਸਦਨ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਪੀ.ਐਸ.ਪੀ.ਸੀ.ਐਲ. ਵੱਲੋਂ ਮੇਰੇ ਹਲਕੇ ਬੁਢਲਾਡਾ ਦੇ ਸ਼ਹਿਰਾਂ ਅਤੇ ਪਿੰਡਾਂ ਵਿੱਚ ਜਿਹੜੇ ਬਿਜਲੀ ਦੇ ਮੀਟਰ ਬਾਹਰ ਕੱਢੇ ਗਏ ਹਨ ਉਹ ਬਕਸੇ ਧਰਤੀ ਦੇ ਨਾਲ ਆ ਗਏ ਹਨ ਇਹਨਾਂ ਨੂੰ ਐਨਾ ਨੀਵਾਂ ਲਗਾਇਆ ਗਿਆ ਹੈ ਕਿ ਉਹਨਾਂ ਦੇ ਦਰਵਾਜੇ ਖੁੱਲ੍ਹੇ ਪਏ ਹਨ ਜਿਸ ਨਾਲ ਬੱਚੇ ਖੇਡਦੇ ਹੋਏ ਆਮ

ਹੀ ਸੰਪਰਕ ਵਿੱਚ ਆ ਸਕਦੇ ਹਨ। ਜਿਸ ਨਾਲ ਕੋਈ ਵੱਡਾ ਹਾਦਸਾ ਵਾਪਰ ਸਕਦਾ ਹੈ। ਪੀ.ਐਸ.ਪੀ.ਸੀ.ਐਲ. ਦੀ ਅਜਿਹੀ ਲਾਪਰਵਾਹੀ ਕਾਰਨ ਹਲਕੇ ਦੇ ਲੋਕਾਂ ਵਿੱਚ ਸਹਿਮ ਅਤੇ ਬੇਚੈਨੀ ਪਾਈ ਜਾ ਰਹੀ ਹੈ। ਸੋ, ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਇਹਨਾਂ ਮੀਟਰ ਬਕਸਿਆਂ ਨੂੰ ਹੱਥ ਦੀ ਪਹੁੰਚ ਤੋਂ ਉੱਚਾ ਕਰਕੇ ਇਹਨਾਂ ਦੇ ਦਰਵਾਜਿਆਂ ਨੂੰ ਜਿੰਦਰਾ ਲਗਾ ਕੇ ਲੋਕਾਂ ਦੀ ਪਰੇਸ਼ਾਨੀ ਦਾ ਹੱਲ ਕੀਤਾ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮਾਨਯੋਗ ਸਪੀਕਰ:** ਬੁੱਧ ਰਾਮ ਜੀ ਬੈਠੋ। ਰਾਣਾ ਸਾਹਿਬ, ਤੁਸੀਂ ਜਵਾਬ ਦੇਣਾ ਹੈ ਔਰ ਇਹ ਸਾਰੇ ਪੰਜਾਬ ਦੀ ਸਮੱਸਿਆ ਹੈ। ਇਹ ਸਾਰੇ ਪੰਜਾਬ ਦੀ ਪ੍ਰੋਬਲਮ ਹੈ।

**ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਰਾਣਾ ਗੁਰਮੀਤ ਸਿੰਘ ਸੋਢੀ) :** ਬਿਲਕੁਲ ਜੀ, ਮੈਂ ਤੁਹਾਡੀ ਇਹ ਸਮੱਸਿਆ ਦੂਰ ਕਰਨ ਲਗਿਆ ਹਾਂ। ਇਨ੍ਹਾਂ ਦਾ ਜਵਾਬ ਦੇ ਦਿਆਂ ਫਿਰ ਬਾਕੀ ਪੰਜਾਬ ਦੀ ਵੀ ਗੱਲ ਕਰਦੇ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਦੇ ਦਿਓ।

**ਮੰਤਰੀ :** ਸਪੀਕਰ ਸਾਹਿਬ, ਬੁੱਧ ਰਾਮ ਜੀ ਨੇ, ਸਾਡੇ ਸਾਥੀ ਨੇ ਜਿਹੜੀ ਕਾਲ ਅਟੈਨਸ਼ਨ ਦਿੱਤੀ ਹੈ, I feel it's a important thing ਕਿ ਉਸ ਵਿੱਚ ਹਾਦਸਾ ਹੋ ਸਕਦਾ ਹੈ ਲੇਕਿਨ ਮੈਂ ਦੱਸਣਾ ਚਾਹਾਂਗਾ ਕਿ ਇਹ ਜਿਹੜੇ ਬਕਸੇ ਲੱਗੇ ਹਨ ਇਹ ਪੀ.ਐਸ.ਪੀ.ਸੀ.ਐਲ. ਦਾ, ਪਾਵਰ ਕਾਰਪੋਰੇਸ਼ਨ ਦਾ ਸਾਲ 2012-13 ਵਿੱਚ ਇੱਕ ਸਟੈਂਡਰਡ ਡਿਜ਼ਾਇਨ ਸੀ ਤੇ ਉਨ੍ਹਾਂ ਨੇ ਉਸ ਸਟੈਂਡਰਡ ਡਿਜ਼ਾਈਨ ਤੇ ਉਹ ਬਕਸੇ ਲਗਾਏ ਸੀ ਜਿਨ੍ਹਾਂ ਦੀ ਉਚਾਈ 1.5 ਮੀਟਰ ਸੀ ਲੇਕਿਨ in due course ਕੁਝ ਸੜਕਾਂ ਉੱਚੀਆਂ ਹੋਈਆਂ, ਕਈ ਜਗ੍ਹਾ ਤੇ ਸੀਵਰੇਜ਼ ਪੈਣ ਨਾਲ ਪਰਤੀ ਪਈ ਔਰ ਲੌਕਿੰਗ ਟਾਈਲਜ਼ ਲਗੀਆਂ ਤਾਂ ਉਸ ਨਾਲ ਸੜਕ ਦੀ ਉਚਾਈ ਵੱਧ ਗਈ। ਇਨ੍ਹਾਂ ਦੇ ਏਰੀਏ ਵਿੱਚ ਕਾਰਪੋਰੇਸ਼ਨ ਵੱਲੋਂ ਲਗਭਗ 80 ਤੋਂ 100 ਐਸੇ ਬਕਸੇ ਨੋਟਿਸ ਕੀਤੇ ਗਏ ਹਨ ਜਿਨ੍ਹਾਂ ਦੀ ਆਉਣ ਵਾਲੇ ਪੰਦਰਾਂ ਦਿਨਾਂ ਵਿੱਚ ਸਟੈਂਡਰਡ ਉੱਚਾਈ ਠੀਕ ਕਰਵਾਈ ਜਾਵੇਗੀ, ਜਿਹੜੀ ਕਿ ਆਲਰੈਡੀ ਡਿਜ਼ਾਈਨਰ ਤੋਂ ਪ੍ਰੈਸਕ੍ਰਾਈਬਡ ਕੀਤੀ ਹੋਈ ਹੈ, ਜਿਨ੍ਹਾਂ ਨੇ ਪਹਿਲਾਂ ਡਿਜ਼ਾਈਨ ਕੀਤਾ ਸੀ। ਇਸ ਦੇ ਨਾਲ ਹੀ ਉਨ੍ਹਾਂ ਬਕਸਿਆਂ ਨੂੰ ਲੋਕ ਇਨ ਵੀ ਕਰਵਾਇਆ ਜਾਵੇਗਾ ਤਾਂ ਕਿ ਕੋਈ ਬੱਚਾਂ ਜਾਂ ਕੋਈ ਸਾਥੀ ਇਸ ਨੂੰ ਹੱਥ ਨਾ ਲਗਾ ਸਕੇ ਜਾਂ ਬਾਰਿਸ਼ ਵਿੱਚ ਵੀ ਕੋਈ ਸਪਾਰਕਿੰਗ ਨਾ ਹੋਵੇ।

**ਸ਼੍ਰੀ ਬੁੱਧ ਰਾਮ:** ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਦਰਾਂ ਦਿਨਾਂ ਵਿੱਚ ਹੀ ਮਸਲਾ ਹੱਲ ਕਰਨ ਵਾਸਤੇ ਕਿਹਾ ਹੈ। ਮੈਂ ਤੁਹਾਡੇ ਜ਼ਰੀਏ ਇਹ (ਫੋਟੋਆਂ ਦਿਖਾਉਂਦੇ ਹੋਏ) ਟੇਬਲ ਤੇ ਰੱਖਣਾ ਚਾਹੁੰਦਾ ਹਾਂ, ਇਹ ਬਕਸੇ ਬਿਲਕੁਲ ਧਰਤੀ ਦੇ ਨਾਲ ਲਗੇ ਪਏ ਹਨ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਗੱਲ ਮੰਨ ਲਈ ਹੈ, ਬੁੱਧ ਰਾਮ ਜੀ, ਟਾਈਮ ਲਿਮਿਟ ਵੀ ਦੇ ਦਿੱਤੀ ਹੈ, ਪੰਦਰਾਂ ਦਿਨਾਂ ਵਿੱਚ ਕਰਵਾ ਦੇਣਗੇ। ਬਾਕੀ ਤਾਂ ਗੱਲ ਹੀ ਕੋਈ ਨਹੀਂ ਰਹਿ ਗਈ।

**ਸ਼੍ਰੀ ਬੁੱਧ ਰਾਮ:** ਧੰਨਵਾਦ, ਸਰ। ਮਿਹਰਬਾਨੀ ਜੀ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਤੁਹਾਡੀ ਬਹੁਤ-ਬਹੁਤ ਮਿਹਰਬਾਨੀ ਜੀ। ਸਰ, ਇਸ ਤਰ੍ਹਾਂ ਹੈ ਕਿ ਇਸ ਤੋਂ ਪਹਿਲਾਂ ਕਿ ਡਿਸਕਸ਼ਨ ਸ਼ੁਰੂ ਹੋਵੇ ਤੇ ਟਰੇਜ਼ਰੀ ਬੈਂਚਿਜ਼ ਦੇ ਸਾਥੀ ਸਰਾਹੁਣਾ ਸ਼ੁਰੂ ਕਰਨ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ 216 ਕਰੋੜ ਰੁਪਏ ਦਾ ਨਵਾਂ ਟੈਕਸ ਲਗਾਇਆ ਜਾ ਰਿਹਾ ਹੈ, ਉਹ ਬਿਲ ਲਾਸਟ ਨੰਬਰ ਤੇ ਇਨਫਰਾਸਟ੍ਰਕਚਰ ਡਿਵੈਲਪਮੈਂਟ ਵਾਲਾ ਹੈ।

**ਮਾਨਯੋਗ ਸਪੀਕਰ:** ਜਦੋਂ ਬਿਲ ਆਏਗਾ, ਉਦੋਂ ਗੱਲ ਕਰਨਾ।

**ਸ਼੍ਰੀ ਅਮਨ ਅਰੋੜਾ:** ਸਰ, ਇੱਕ ਮਿੰਟ ਜੀ। ਕੱਲ੍ਹ ਇਹ ਬਿਲ ਡਰਾਪ ਹੋ ਗਿਆ ਸੀ, ਸਰ, ਇਹ ਬਿਲ ਲਾਸਟ ਵਿੱਚ ਰੱਖਿਆ ਹੈ, ਲਾਸਟ ਵਿੱਚ ਕੀ ਹੋਵੇਗਾ ਜੀ?

**ਮਾਨਯੋਗ ਸਪੀਕਰ:** ਇਹ ਕਿਤੇ ਵੀ ਹੋ ਸਕਦਾ ਹੈ।

**ਸ਼੍ਰੀ ਅਮਨ ਅਰੋੜਾ:** ਸਰ, ਇਵੇਂ ਨਹੀਂ ਹੁੰਦਾ ਹੈ ਜੀ। ਸਰ, ਪੈਟਰੋਲ, ਡੀਜ਼ਲ ਤੇ ਅਚੱਲ ਪ੍ਰੋਪਰਟੀਜ਼ ਦੇ ਉੱਪਰ ਢਾਈ ਸੌ ਕਰੋੜ ਰੁਪਏ ਦਾ ਜੁਰਮਾਨਾ ਲਗਾ ਰਹੇ ਹਨ।

(ਇਸ ਸਮੇਂ ਸ਼੍ਰੀ ਕੰਵਰ ਸੰਧੂ ਨੂੰ ਛੱਡ ਕੇ ਸਦਨ ਵਿੱਚ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਾਕੀ ਮੈਂਬਰ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਨੂੰ ਅੱਜ ਦੀ ਕਾਰਜ-ਸੂਚੀ ਵਿੱਚ ਅਖੀਰ ਤੇ ਲਿਆਉਣ ਅਤੇ ਇਸ ਬਿਲ ਨੂੰ ਵਿਦਡਰਾਅ ਨਾ ਕਰਨ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

------

## MOTION UNDER RULE 16

**ਮਾਨਯੋਗ ਸਪੀਕਰ :** ਨਿਯਮ 16 ਅਧੀਨ ਪ੍ਰਸਤਾਵ, ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

***ਪ੍ਰਸਤਾਵ ਪ੍ਰਵਾਨ ਹੋਇਆ ।***

-------

## RESUMPTION OF GENERAL DISCUSSION ON THE BUDGET ESTIMATES FOR THE YEAR 2021-22

**ਮਾਨਯੋਗ ਸਪੀਕਰ :** ਜਦੋਂ ਬਿਲ ਆਇਆ, (ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) (ਵਿਘਨ) ਪਹਿਲਾਂ ਗੱਲ ਸੁਣੋ, ਗੱਲ ਤਾਂ ਸੁਣ ਲਓ, ਗੱਲ ਸੁਣ ਲਓ, ਪਹਿਲਾਂ ਮੇਰੀ ਇੱਕ ਗੱਲ ਸੁਣ ਲਓ, ਜਦੋਂ ਬਿਲ ਆਇਆ ਤਾਂ ਵਾਕਆਊਟ ਨਾ ਕਰਨਾ, ਵੈੱਲ ਵਿੱਚ ਨਾ ਆਉਣਾ, ਬਹਿਸ ਕਰ ਲੈਣਾ, ਚਾਹੇ ਇੱਕ ਘੰਟਾ ਲਗਾ ਲੈਣਾ।

(ਇਸ ਸਮੇਂ ਸ਼੍ਰੀ ਕੰਵਰ ਸੰਧੂ ਨੂੰ ਛੱਡ ਕੇ ਸਦਨ ਵਿੱਚ ਹਾਜ਼ਰ ਆਮ ਆਦਮੀ ਪਾਰਟੀ ਦੇ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਇਹ ਨੋਟ ਨਾ ਕੀਤਾ ਜਾਵੇ। ਸਾਲ 2021-22 ਲਈ ਬਜਟ ਅਨੁਮਾਨਾਂ ਤੇ ਬਹਿਸ, ਸ਼੍ਰੀ ਨੱਥੂ ਰਾਮ ਜੀ।

**ਸ਼੍ਰੀ ਨੱਥੂ ਰਾਮ (ਬੱਲੂਆਣਾ, ਐਸ.ਸੀ.):** ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ-ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਾਲ 2020-21 ਦੇ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਪੰਜਾਬ ਦੇ ਮੁੱਖ ਮੰਤਰੀ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦੀ ਹਾਂ, ਜਿਨ੍ਹਾਂ ਦੇ ਨਿਰਦੇਸ਼ ਤੇ ਸਾਡੇ ਬਹੁਤ ਹੀ ਸਤਿਕਾਰਯੋਗ ਵਿੱਤ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਨੇ ਬਜਟ ਪੇਸ਼ ਕੀਤਾ, ਬਜਟ ਤਜਵੀਜ਼ਾਂ ਪੇਸ਼ ਕੀਤੀਆਂ ਹਨ।

**ਮਾਨਯੋਗ ਸਪੀਕਰ:** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਨੱਥੂ ਰਾਮ:** ਉਨ੍ਹਾਂ ਨੇ ਬਜਟ ਤਜਵੀਜ਼ਾਂ ਵਿਚ ਪੰਜਾਬ ਦੇ ਹਰੇਕ ਵਰਗ ਨੂੰ ਆਪਣੀ ਪਾਰਖੀ ਅੱਖ ਨਾਲ ਜਿਵੇਂ ਇਨ੍ਹਾਂ ਦੇ ਬਾਰੇ ਆਮ ਹੈ ਕਿ ਉਹ ਧਰਤੀ ਨਾਲ ਜੁੜੇ ਹੋਏ ਆਦਮੀ ਹਨ, ਹਰੇਕ ਗੱਲ ਨੂੰ ਬੜੀ ਬਾਰੀਕੀ ਨਾਲ ਘੋਖ ਕੇ ਬਜਟ ਤਜਵੀਜ਼ਾਂ ਵਿਚ ਪੇਸ਼ ਕੀਤੀਆਂ ਹਨ। ਮੈਂ ਵਿੱਤ ਮੰਤਰੀ ਸਾਹਿਬ ਦਾ ਇਸ ਗੱਲ ਲਈ ਵੀ ਅਤਿ ਧੰਨਵਾਦੀ ਹਾਂ ਕਿ ਤੁਹਾਡੇ ਵੱਲੋਂ ਨਿਯੁਕਤ ਪੰਜਾਬ ਵਿਧਾਨ ਸਭਾ ਦੀ ਭਲਾਈ ਕਮੇਟੀ ਦੁਆਰਾ ਜਿਸ ਦਾ ਤੁਸੀਂ ਮੈਨੂੰ ਮਾਣ ਬਖਸ਼ਿਆ ਹੈ ਅਤੇ ਕਮੇਟੀ ਦਾ ਚੇਅਰਮੈਨ ਬਣਨ ਦਾ ਲਗਾਤਾਰ ਤੀਜਾ ਸਾਲ ਹੋ ਗਿਆ ਹੈ। ਅਸੀਂ ਪਿਛਲੇ ਸਾਲ ਔਰ ਇਸ ਸਾਲ ਦੀ ਰਿਪੋਰਟ ਵਿਚ ਵੀ ਜਿਹੜੀਆਂ ਸਿਫਾਰਸ਼ਾਂ ਪੰਜਾਬ ਸਰਕਾਰ ਨੂੰ ਕਰਕੇ ਭੇਜੀਆਂ ਹਨ, ਉਸ ਵਿਚੋਂ ਜ਼ਿਆਦਾਤਰ ਅਜਿਹੀਆਂ ਹਨ, ਜਿਹੜੀਆਂ ਸਰਕਾਰ ਨੇ ਇਸ ਬਜਟ ਤਜਵੀਜ਼ ਵਿਚ ਲਿਆਂਦੀਆਂ ਹਨ, ਮੈਂ ਇਸ ਲਈ ਵੀ ਵਿੱਤ ਮੰਤਰੀ ਸਾਹਿਬ ਅਤੇ ਮਾਨਯੋਗ ਮੁੱਖ ਮੰਤਰੀ ਜੀ ਤੇ ਮਹਿਕਮੇ ਦੇ ਸਾਰੇ ਵਜ਼ੀਰ ਸਾਹਿਬਾਨ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ।

ਸਭ ਤੋਂ ਪਹਿਲਾਂ ਤਾਂ ਮੈਂ ਇਸ ਗੱਲ ਦਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੀ ਸਰਕਾਰ ਅਤੇ ਕਾਂਗਰਸ ਪਾਰਟੀ ਦੀ ਹਮੇਸ਼ਾ ਰਵਾਇਤ ਰਹੀ ਹੈ, ਜਦੋਂ ਵੀ ਕਾਂਗਰਸ ਪਾਰਟੀ ਦੀ ਸਰਕਾਰ ਪੰਜਾਬ ਵਿਚ ਆਈ, ਕੈਪਟਨ ਅਮਰਿੰਦਰ ਸਿੰਘ ਜੀ ਸਾਲ 2002 ਵਿਚ ਮੁੱਖ ਮੰਤਰੀ ਬਣੇ ਸਨ। ਉਸ ਸਮੇਂ ਸਿਰਫ 200/- ਰੁਪਏ ਤੋਂ ਵਧਾ ਕੇ 250/- ਰੁਪਏ, ਜਿਹੜੀ ਕਾਫੀ ਪੁਰਾਣੇ ਸਮੇਂ ਤੋਂ ਪੈਨਸ਼ਨਾਂ ਵਿਚ ਖੜੋਤ ਚੱਲੀ ਆਉਂਦੀ ਸੀ, ਉਸ ਨੂੰ ਅੱਗੇ ਤੋੜਿਆ ਔਰ ਉਸ ਤੋਂ ਬਾਅਦ ਅਕਾਲੀ ਦਲ ਦੀ ਸਰਕਾਰ ਆਈ।

---

## WALK OUT

(ਇਸ ਸਮੇਂ ਸ਼੍ਰੀ ਕੰਵਰ ਸੰਧੂ ਨੂੰ ਛੱਡ ਕੇ ਸਦਨ ਵਿਚ ਹਾਜ਼ਰ ਆਮ ਆਦਮੀ ਪਾਰਟੀ ਦੇ ਸਮੂਹ ਮੈਂਬਰ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਅੱਜ ਦੀ ਕਾਰਜ-ਸੂਚੀ ਵਿਚ ਅਖੀਰ ਤੇ ਲਿਆਉਣ ਅਤੇ ਇਸ ਬਿਲ ਨੂੰ ਵਿਦਡਰਾਅ ਨਾ ਕਰਨ ਦੇ ਰੋਸ ਵਜੋਂ ਵੈਲ ਆਫ ਦਿ ਹਾਊਸ ਵਿਚੋਂ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

---

*11.43 ਵਜੇ ਪੂਰਵ ਦੁਪਹਿਰ) (ਇਸ *ਸਮੇਂ ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

# GENERAL DISCUSSION ON THE BUDGET ESTIMATES FOR THE YEAR 2021-22 *(RESUMPTION)*

**ਸ਼੍ਰੀ ਨੱਥੂ ਰਾਮ:** ਇਨ੍ਹਾਂ ਨੇ ਵੀ ਪੈਨਸ਼ਨਾਂ ਔਰ ਸ਼ਗਨ ਸਕੀਮ ਚਾਹੇ ਆਸ਼ੀਰਵਾਦ ਸਕੀਮ ਹੈ, ਇਸ ਨੂੰ ਵਧਾਉਣ ਦਾ ਵਾਅਦਾ ਕੀਤਾ ਸੀ ਪਰ ਲਗਾਤਾਰ ਸਾਢੇ 9 ਸਾਲ ਸਰਕਾਰ ਚਲਾਉਣ ਦੇ ਬਾਵਜੂਦ ਨਾ ਇਨ੍ਹਾਂ ਦੇ ਪੈਨਸ਼ਨਾਂ ਵਿਚ ਵਾਅਦਾ ਹੋਇਆ, ਨਾ ਆਸ਼ੀਰਵਾਦ ਸਕੀਮ ਵਿਚ ਵਾਧਾ ਹੋਇਆ। ਮੈਂ ਸੀ.ਐਮ. ਸਾਹਿਬ ਅਤੇ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਸਰਕਾਰ ਆਉਂਦਿਆਂ ਹੀ 500/- ਰੁਪਏ ਤੋਂ 750/- ਰੁਪਏ ਪੈਨਸ਼ਨ ਕੀਤੀ ਔਰ ਉਸ ਨੂੰ ਅੱਗੇ ਤੋਰਦਿਆਂ ਇਸ ਬਜਟ ਤਜਵੀਜ਼ ਵਿਚ 750/- ਰੁਪਏ ਨੂੰ ਦੁੱਗਣਾ ਕਰਦੇ ਹੋਏ 1500/- ਰੁਪਏ ਮਹੀਨਾ ਪੈਨਸ਼ਨ ਕੀਤੀ ਹੈ, ਮੈਂ ਇਸ ਲਈ ਆਪਣੇ ਵੱਲੋਂ ਅਤੇ ਵਿਧਾਨ ਸਭਾ ਦੀ ਭਲਾਈ ਕਮੇਟੀ ਵੱਲੋਂ ਵੀ ਅਤੇ ਜਿਹੜੇ ਸਾਰੇ ਬਜ਼ੁਰਗ, ਅਪੰਗ ਅਤੇ ਵਿਧਵਾ ਭੈਣਾਂ ਹਨ, ਉਨ੍ਹਾਂ ਵੱਲੋਂ ਸਰਕਾਰ ਅਤੇ ਵਿੱਤ ਮੰਤਰੀ ਸਾਹਿਬ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਚੇਅਰਮੈਨ ਸਾਹਿਬ, ਜਿਹੜੀ ਆਸ਼ੀਰਵਾਦ ਸਕੀਮ ਹੈ, ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਬਣੇ ਸਨ, ਉਸ ਸਮੇਂ ਇਹ ਸਕੀਮ 51,00/-ਰੁਪਏ ਚਲਦੀ ਸੀ ਔਰ ਸੀ.ਐਮ. ਸਾਹਿਬ ਨੇ ਇਸ ਨੂੰ ਵਧਾ ਕੇ 15,000/-ਰੁਪਏ ਕੀਤਾ ਸੀ, ਜਦੋਂ ਕੈਪਟਨ ਸਾਹਿਬ ਦੀ ਨਵੀਂ ਸਰਕਾਰ ਆਈ ਸੀ ਤਾਂ ਇਹ ਆਸ਼ੀਰਵਾਦ ਸਕੀਮ 15,000/-ਰੁਪਏ ਤੋਂ ਵਧਾ ਕੇ 21,000/-ਰੁਪਏ ਕੀਤੀ ਸੀ ਪਰੰਤੂ ਹੁਣ ਸੀ.ਐਮ. ਸਾਹਿਬ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਕੀਤੇ ਗਏ ਵਾਅਦੇ ਦੇ ਮੁਤਾਬਿਕ ਇਹ ਸਕੀਮ 21,000/-ਰੁਪਏ ਤੋਂ ਵਧਾ ਕੇ 51,000/-ਰੁਪਏ ਕੀਤੀ ਹੈ, ਇਸ ਲਈ ਵੀ ਮੈਂ ਸੀ.ਐਮ. ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਮੈਂ ਸੀ.ਐਮ. ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਦਾ ਇਸ ਗੱਲੋਂ ਵੀ ਧੰਨਵਾਦ ਕਰਦਾ ਹਾਂ ਕਿ ਜਿਹੜੀਆਂ ਪੰਜਾਬ ਦੀਆਂ ਔਰਤਾਂ ਹਨ, ਉਨ੍ਹਾਂ ਨੂੰ ਬੱਸ ਸਰਵਿਸ ਮੁਫਤ ਮੁਹੱਈਆ ਕਰਵਾਈ ਹੈ ਅਤੇ ਜਿਹੜੀਆਂ ਐਸ.ਸੀ., ਗਰੀਬ ਵਰਗ ਦੀਆਂ ਔਰਤਾਂ ਹਨ, ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਲਾਭ ਪਹੁੰਚੇਗਾ ਕਿਉਂਕਿ ਜਿਹੜਾ ਗਰੀਬ ਤਬਕਾ ਹੈ, ਐਸ.ਸੀ. ਤਬਕਾ ਹੈ ਅਤੇ ਜਿਹੜੇ ਉਸ ਤਬਕੇ ਨਾਲ ਸਬੰਧਤ ਲੋਕ ਹਨ, ਉਹ ਹੀ ਸਰਕਾਰੀ ਬੱਸਾਂ ਵਿੱਚ ਸਫਰ ਕਰਦੇ ਹਨ। ਮੈਂ ਇਸ ਲਈ ਵੀ ਵਿੱਤ ਮੰਤਰੀ ਸਾਹਿਬ ਦਾ ਤਹਿ-ਦਿਲੋਂ ਧੰਨਵਾਦ ਕਰਦਾ ਹਾਂ। ਇਸ ਦੇ ਨਾਲ-ਨਾਲ ਜਿਹੜਾ ਕੋਆਪਰੇਟਿਵ ਸੁਸਾਇਟੀ ਅਤੇ ਕੋਆਪਰੇਟਿਵ ਬੈਂਕਾਂ ਰਾਹੀਂ ਸਰਕਾਰ ਨੇ 1712 ਕਰੋੜ ਰੁਪਏ ਫਸਲੀ ਕਰਜ਼ਿਆਂ ਦਾ ਮੁਆਫ ਕਰਨ ਦੀ, ਖੇਤ ਮਜ਼ਦੂਰਾਂ ਦਾ ਕਰੋੜ ਰੁਪਿਆ ਔਰ 1186 ਕਰੋੜ ਰੁਪਿਆ ਕਿਸਾਨਾਂ ਵਾਸਤੇ ਵਿੱਤ ਮੰਤਰੀ ਸਾਹਿਬ

ਤਜਵੀਜ਼ ਲੈ ਕੇ ਇਸ ਲਈ ਵੀ ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਔਰ ਇਸ ਦੇ ਨਾਲ-ਨਾਲ ਜਿਹੜਾ ਸਮਾਜ ਦਾ ਗਰੀਬ ਵਰਗ ਹੈ, ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਵਿੱਚ ਸ਼ਮਸ਼ਾਨਘਾਟ ਹਨ ਜਾਂ ਪੂਜਾ ਸਥਾਨ ਹਨ, ਉਨ੍ਹਾਂ ਨੂੰ ਕਈ ਪਿੰਡਾਂ ਵਿੱਚ ਜਾਣ ਲਈ ਰਸਤਾ ਨਹੀਂ ਸੀ ਅਤੇ ਨਾ ਹੀ ਕੋਈ ਲਿੰਕ ਸੜਕਾਂ ਨਹੀਂ ਸਨ, ਉਨ੍ਹਾਂ ਨੂੰ ਲਿੰਕ ਸੜਕਾਂ ਨਾਲ ਜੋੜਨ ਲਈ ਵਿੱਤ ਮੰਤਰੀ ਸਾਹਿਬ ਇਸ ਬਜਟ ਵਿੱਚ ਤਜਵੀਜ਼ ਲੈ ਕੇ ਆਏ ਹਨ। ਸੋ, ਮੈਂ ਸਾਰੇ ਗਰੀਬ ਸਮਾਜ ਵੱਲੋਂ ਵਿੱਤ ਮੰਤਰੀ ਸਾਹਿਬ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ।

ਚੇਅਰਮੈਨ ਸਾਹਿਬ, ਜਿਹੜਾ ਈਸਾਈ ਵਰਗ ਹੈ, ਉਨ੍ਹਾਂ ਈਸਾਈ ਭਾਈਚਾਰੇ ਨੂੰ ਜਗ੍ਹਾ ਦੇਣ ਲਈ ਪੰਜ ਲੱਖ ਰੁਪਏ ਦੀ ਬਜਟ ਵਿੱਚ ਤਜਵੀਜ਼ ਰੱਖੀ ਗਈ ਹੈ, ਮੈਂ ਇਸ ਲਈ ਵੀ ਵਿੱਤ ਮੰਤਰੀ ਸਾਹਿਬ ਦਾ ਤਹਿ ਦਿਲੋਂ ਧੰਨਵਾਦ ਕਰਦਾ ਹੈ। ਚੇਅਰਮੈਨ ਸਾਹਿਬ, ਮੈਂ ਆਪਣੇ ਹਲਕੇ ਨਾਲ ਸਬੰਧਤ ਇੱਕ ਗੱਲ ਕਰਨੀ ਚਾਹਾਂਗਾ, ਮੈਂ ਪਹਿਲਾਂ ਵੀ ਪਿਛਲੇ ਬਜਟ ਵਿੱਚ ਵਿੱਤ ਮੰਤਰੀ ਜੀ ਨਾਲ ਗੱਲ ਕਰਕੇ ਗਿਆ ਸੀ। ਮੇਰੇ ਹਲਕੇ ਬੱਲੂਆਣਾ ਨਾਲ ਸਬੰਧਤ ਰਾਮਸਰਾ ਮਾਈਨਰ ਅਤੇ ਸੁਖਚੈਨ ਮਾਈਨਰ, ਜਿਨ੍ਹਾਂ ਦੀ ਰੀਲਾਈਨਿੰਗ ਕਰਨ ਵਾਸਤੇ ਤਜਵੀਜ਼ ਸੀ, ਇਸ ਵਾਰ ਰਾਮਸਰਾ ਮਾਈਨਰ ਲਈ ਵਿੱਤ ਮੰਤਰੀ ਜੀ ਨੇ 15 ਕਰੋੜ ਰੁਪਿਆ ਤਜਵੀਜ਼ ਕੀਤਾ ਹੈ, ਮੈਂ ਇਨ੍ਹਾਂ ਦਾ ਮੇਰੇ ਵੱਲੋਂ ਔਰ ਮੇਰੇ ਸਾਰੇ ਹਲਕੇ ਦੇ ਲੋਕਾਂ ਵੱਲੋਂ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਅਤੇ ਨਾਲ ਹੀ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਿਹੜੀ ਸਾਡੀ ਸੁਖਚੈਨ ਮਾਈਨਰ ਹੈ, ਉਹ ਰਾਮਸਰਾ ਮਾਈਨਰ ਤੋਂ ਵੀ ਬੜੀ ਪੁਰਾਣੀ ਬਣੀ ਹੋਈ ਹੈ, ਲਗਭਗ 50-55 ਸਾਲ ਹੋ ਗਏ ਹਨ। ਇਹ ਸ਼ੀਤਲ ਧੰਨੋ ਗਊਸ਼ਾਲਾ ਵਿੱਚ ਅਨਾਊਂਸ ਵੀ ਕਰਕੇ ਆਏ ਸਨ, ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸੁਖਚੈਨ ਮਾਈਨਰ ਨੂੰ ਵੀ ਉਸ ਵਿੱਚ ਸ਼ਾਮਲ ਕਰ ਲਿਆ ਜਾਵੇ। ਇਸ ਦੇ ਨਾਲ ਮੈਂ ਧੰਨਵਾਦ ਕਰਦਾ ਹਾਂ ਕਿ ਬੱਲੂਆਣੇ ਹਲਕੇ ਦਾ ਇੱਕ ਪਿੰਡ ਗੋਬਿੰਦਗੜ੍ਹ ਹੈ, ਜਿਸ ਨੂੰ ਫਾਜ਼ਿਲਕਾ ਵਿੱਚ ਦਰਸਾਇਆ ਗਿਆ ਹੈ, ਉਥੇ 10 ਕਰੋੜ ਰੁਪਏ ਦੀ ਲਾਗਤ ਨਾਲ ਸਬਜ਼ੀਆਂ ਲਈ ਇੱਕ ਅਤਿ-ਆਧੁਨਿਕ ਕੇਂਦਰ ਸਥਾਪਿਤ ਕਰਨ ਦੀ ਇਨ੍ਹਾਂ ਨੇ ਤਜਵੀਜ਼ ਪੇਸ਼ ਕੀਤੀ ਹੈ ਕਿਉਂਕਿ ਜਿਹੜਾ ਮੇਰਾ ਹਲਕਾ ਹੈ, ਉਹ ਬਾਗਬਾਨੀ ਨਾਲ ਸਬੰਧਤ ਹੈ, ਉਥੇ ਸਬਜ਼ੀਆਂ ਦਾ ਕਾਰੋਬਾਰ ਵੀ ਬਹੁਤ ਹੁੰਦਾ ਹੈ। ਜਿਹੜੀ ਇਨ੍ਹਾਂ ਨੇ 10 ਕਰੋੜ ਰੁਪਏ ਦੀ ਤਜਵੀਜ਼ ਪੇਸ਼ ਕੀਤੀ ਹੈ। ਉਸ ਵਿੱਚ 10 ਕਰੋੜ ਦੀ ਲਾਗਤ ਨਾਲ ਸਬਜ਼ੀਆਂ ਦੀ ਸਾਂਭ ਸੰਭਾਲ ਲਈ ਇੱਕ ਅਤਿ ਆਧੁਨਿਕ ਕੇਂਦਰ ਸਥਾਪਿਤ ਕਰਨ ਦੀ ਤਜਵੀਜ਼ ਪੇਸ਼ ਕੀਤੀ ਹੈ। ਮੇਰਾ ਹਲਕਾ ਬਾਗਬਾਨੀ ਨਾਲ ਸਬੰਧਤ ਹੈ। ਉੱਥੇ ਸਬਜ਼ੀਆਂ ਦਾ ਕਾਰੋਬਾਰ ਵੀ ਬਹੁਤ ਹੁੰਦਾ ਹੈ। ਜਿਹੜੀ ਇਨ੍ਹਾਂ ਨੇ 10 ਕਰੋੜ ਰੁਪਏ ਦੀ ਲਾਗਤ ਨਾਲ ਸਬਜ਼ੀਆਂ ਦੀ ਸਾਂਭ ਸੰਭਾਲ ਲਈ ਤਜਵੀਜ਼ ਪੇਸ਼ ਕੀਤੀ ਹੈ ਮੈਂ ਇਨ੍ਹਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਹੁਣ ਐਜੂਕੇਸ਼ਨ ਡਿਪਾਰਟਮੈਂਟ ਨਾਲ ਸਬੰਧਤ 153 ਨੰਬਰ ਤੇ ਹੈ ਮੈਂ ਇਸ ਗੱਲ ਦੇ ਲਈ ਐਫ.ਐਮ. ਸਾਹਿਬ ਦਾ ਤਹਿ ਦਿਲੋਂ ਧੰਨਵਾਦੀ ਹਾਂ ਕਿ 250

ਸਕੂਲ ਹਾਈ ਤੋਂ ਹਾਇਰ ਸੈਕੰਡਰੀ ਬਣਾਉਣ ਦਾ ਇਨ੍ਹਾਂ ਨੇ ਤਜਵੀਜ਼ ਪੇਸ਼ ਕੀਤੀ ਹੈ। ਚੇਅਰਮੈਨ ਸਾਹਿਬ, ਜਿਹੜਾ ਬੱਲੂਆਣਾ ਹਲਕਾ ਹੈ ਤਿੰਨਾਂ ਪਾਸਿਆਂ ਤੋਂ ਹਰਿਆਣਾ ਲੱਗਦਾ ਹੈ। ਅੱਧੇ ਹਲਕੇ ਨਾਲ ਰਾਜਸਥਾਨ ਲੱਗਦਾ ਹੈ। ਦੂਸਰੇ ਪਾਸੇ ਪਾਕਿਸਤਾਨ ਦਾ ਬਾਰਡਰ ਬਿਲਕੁਲ ਨਜ਼ਦੀਕ ਹੈ। ਕੱਲ੍ਹ ਮੇਰੇ ਸਾਥੀ ਜਲਾਲਪੁਰ ਜੀ ਕਹਿ ਰਹੇ ਸਨ ਕਿ ਉਨ੍ਹਾਂ ਦਾ ਹਲਕਾ ਪਛੜਿਆ ਹੋਇਆ ਹੈ। ਇਨ੍ਹਾਂ ਨੇ ਕਦੇ ਬੱਲੂਆਣਾ ਵਿੱਚ ਜਾ ਕੇ ਨਹੀਂ ਦੇਖਿਆ ਕਿ ਬੱਲੂਆਣੇ ਦੀ ਕੀ ਹਾਲਤ ਹੈ। ਉਸ ਹਲਕੇ ਦੇ ਜਿੰਨੇ ਵੀ ਸਕੂਲ ਹਨ ਜੇਕਰ ਉਹ ਪੁਰਾਣੇ ਸਮੇਂ ਤੋਂ ਹਾਈ ਹਨ ਤਾਂ ਹਾਈ ਹੀ ਚੱਲੇ ਆ ਰਹੇ ਹਨ। ਜੇਕਰ ਪ੍ਰਾਇਮਰੀ ਹਨ ਤਾਂ ਪ੍ਰਾਇਮਰੀ ਤੁਰੇ ਆ ਰਹੇ ਹਨ। ਜੇਕਰ ਮਿਡਲ ਹੈ ਤਾਂ ਮਿਡਲ ਹੀ ਤੁਰੇ ਆ ਰਹੇ ਹਨ। ਉਸ ਸਮੇਂ ਆਬਾਦੀ ਬਹੁਤ ਥੋੜ੍ਹੀ ਸੀ। ਚੇਅਰਮੈਨ ਸਾਹਿਬ, ਅੱਜ ਉਨ੍ਹਾਂ ਪਿੰਡਾਂ ਦੀ ਢਾਈ ਤੋਂ ਤਿੰਨ ਹਜਾਰ ਤੱਕ ਵੋਟ ਹੈ। ਜਿਹੜਾ ਬਾਜੀਗਰ ਭਾਈਚਾਰਾ ਹੈ ਤਾਂ ਉਹ ਆਪਣੀਆਂ ਲੜਕੀਆ ਨੂੰ ਜੇਕਰ 5ਵੀਂ ਤੱਕ ਸਕੂਲ ਹੈ ਤਾਂ 5ਵੀਂ ਤੱਕ ਪੜ੍ਹਾ ਲੈਂਦੇ ਹਨ। ਜੇਕਰ 8ਵੀਂ ਤੱਕ ਸਕੂਲ ਹੈ ਤਾਂ 8ਵੀਂ ਤੱਕ ਪੜ੍ਹਾ ਲੈਂਦੇ ਹਨ। ਕਾਰਨ ਇਹ ਹੈ ਕਿ ਉਹ ਆਪਣੀਆਂ ਲੜਕੀਆਂ ਨੂੰ ਬਾਹਰ ਭੇਜਣਾ ਚੰਗਾ ਨਹੀਂ ਸਮਝਦੇ। ਅੱਜਕਲ੍ਹ ਜਿਹੋ ਜਿਹੇ ਹਾਲਾਤ ਬਣੇ ਹਨ। ਉਹ ਆਪਣੀ ਇੱਜ਼ਤ ਨੂੰ ਮਹਿਫੂਜ਼ ਰੱਖਣਾ ਚਾਹੁੰਦੇ ਹਨ ਅਤੇ ਪੜ੍ਹਾਈ ਨੂੰ ਪਿੱਛੇ ਛੱਡਦੇ ਹਨ। ਇਸ ਲਈ ਮੈਂ ਸਿੰਗਲਾ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੈਂ ਲਗਾਤਾਰ 26-3-2018 ਨੂੰ 5 ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰਨ ਲਈ CMO ਦੇ ਥਰੂ ਭੇਜਿਆ ਹੈ। 10 ਸਕੂਲ ਹਾਈ ਤੋਂ ਹਾਇਰ ਸੈਕੰਡਰੀ ਬਣਾਉਣ ਲਈ, ਜਿਨ੍ਹਾਂ ਪਿੰਡਾਂ ਦੀ 3000 ਤੋਂ ਉੱਤੇ ਵੋਟ ਹੈ ਅਤੇ 3 ਹਜਾਰ ਨੂੰ 4 ਨਾਲ ਕੈਲਕੁਲੇਸ਼ਨ ਕਰਕੇ 10 ਤੋਂ 12 ਹਜਾਰ ਤੱਕ ਦੀ ਆਬਾਦੀ ਬਣਦੀ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਸ ਨਾਰਮ ਵਿੱਚ ਕੋਈ ਤਬਦੀਲੀ ਕਰਕੇ ਵੱਧ ਤੋਂ ਵੱਧ ਸਕੂਲ ਵਿੱਚ ਪਾ ਕੇ ਇਨ੍ਹਾਂ ਨੂੰ ਅਪਗ੍ਰੇਡ ਕੀਤਾ ਜਾਵੇ। ਚੇਅਰਮੈਨ ਸਾਹਿਬ, ਬੱਲੂਆਣੇ ਹਲਕੇ ਦੇ ਇੱਕ ਬਹੁਤ ਹੀ ਗੰਭੀਰ ਮਸਲਾ ਹੈ। ਅੱਜ ਮੇਰਾ ਸਵਾਲ ਲੱਗਿਆ ਸੀ ਪਰ ਕਿਸੇ ਕਾਰਨਾਂ ਕਾਰਨ ਮੁਲਤਵੀ ਕੀਤਾ ਗਿਆ ਹੈ। ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਉਸ ਦਾ ਫਾਇਦਾ ਉਠਾਉਣਾ ਚਾਹੁੰਦਾ ਹਾਂ। ਇਸ ਹਾਊਸ ਵਿੱਚ ਵਿੱਤ ਮੰਤਰੀ ਸਾਹਿਬ ਬੈਠੇ ਹਨ। ਰੈਵੀਨਿਊ ਮਨਿਸਟਰ ਸਾਹਿਬ ਬੈਠੇ ਹਨ। ਜਲ ਸਰੋਤ ਮੰਤਰੀ ਜੀ ਬਿਮਾਰ ਹੋਣ ਕਾਰਨ ਨਹੀਂ ਆਏ। ਮੈਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਜੇਕਰ ਅੱਜ ਸੀ.ਐਮ. ਸਾਹਿਬ ਹੁੰਦੇ ਤਾਂ ਥੋੜ੍ਹਾ ਜਿਹਾ ਹੋਰ ਵਧੀਆ ਹੋਣਾ ਸੀ। ਚੇਅਰਮੈਨ ਸਾਹਿਬ, ਇਹ ਜਿਹੜੇ ਤਿੰਨ ਹਲਕੇ ਹਨ ਬੱਲੂਆਣਾ, ਅਬੋਹਰ ਅਤੇ ਫਾਜ਼ਿਲਕਾ, ਜਿਨ੍ਹਾਂ ਬਾਰੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਵੇਲੇ ਰੌਲਾ ਪਿਆ ਸੀ। ਸਾਡਾ ਗੁਆਂਢੀ ਸੂਬਾ ਕੰਦੂਖੇੜਾ ਨਾਲ ਦੀ ਕਾਰੀਡੋਰ ਮੰਗਦਾ ਸੀ ਅਤੇ ਤਿੰਨੇ ਹਲਕੇ ਹਰਿਆਣੇ ਵਿੱਚ ਸ਼ਾਮਿਲ ਕਰਨੇ ਚਾਹੁੰਦੇ ਸੀ। ਜੇਕਰ ਅੱਜ ਸੀ.ਐਮ. ਸਾਹਿਬ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਕਈ ਗੱਲਾਂ ਯਾਦ ਕਰਵਾਉਂਦਾ ਪਰ ਇਹ ਮੇਰੀ

ਬਦਕਿਸਮਤੀ ਹੈ ਕਿ ਅੱਜ ਉਹ ਹਾਜਰ ਨਹੀਂ ਹਨ। ਸੀ.ਐਮ. ਸਾਹਿਬ ਉਸ ਵੇਲੇ ਕੈਬਨਿਟ ਮੰਤਰੀ ਸੀ ਉਨ੍ਹਾਂ ਨੇ ਕੰਦੂਖੇੜੀ ਡਿਊਟੀ ਲਗਾਈ ਸੀ। ਮੇਰਾ ਪਿੰਡ ਪੀਟੀਆਲਾ ਕੰਦੂਖੇੜੇ ਦੇ ਬਿਲਕੁਲ ਨਾਲ ਹੈ। 2 ਕਿਲੋਮੀਟਰ ਦਾ ਸੰਨ੍ਹ ਹੈ। ਉਸ ਵੇਲੇ ਜਿੰਨੀ ਸ਼ਿੱਦਤ ਨਾਲ ਜਿੰਨੀ ਇਮਾਨਦਾਰੀ ਨਾਲ ਜਿੰਨੀ ਦਲੇਰੀ ਨਾਲ ਅਤੇ ਵਧੀਆ ਸੋਚ ਨਾਲ ਜੋ ਉਨ੍ਹਾਂ ਨੇ ਫੈਸਲੇ ਕੀਤੇ। ਸੀ.ਐਮ. ਉਸ ਵੇਲੇ ਖੇਤੀਬਾੜੀ ਦੇ ਮੰਤਰੀ ਸਨ।

**ਸ਼੍ਰੀ ਸਭਾਪਤੀ:** ਨੱਥੂ ਰਾਮ ਜੀ, ਪਲੀਜ਼ ਵਾਈਂਡ ਅਪ ਕਰ ਦਿਓ।

**ਸ਼੍ਰੀ ਨੱਥੂ ਰਾਮ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਾਂ ਤਾਂ ਟੇਲ ਵਾਲਿਆਂ ਨੂੰ ਪਾਣੀ ਪੀਣ ਨੂੰ ਨਹੀਂ ਮਿਲਦਾ। ਜੇ ਮਿਲਦਾ ਹੈ ਤਾਂ ਗੱਫਾ ਮਿਲਦਾ ਹੈ, ਉਸ ਵਿੱਚ ਸਾਨੂੰ ਰੋੜ੍ਹ ਦਿੰਦੇ ਹਨ। ਮੈਂ ਉਸੇ ਗੱਲ ਤੇ ਆਉਣ ਲੱਗਿਆ ਹਾਂ ਕਿ ਇਨ੍ਹਾਂ ਨੇ ਕੀਤਾ ਕੀ ਹੈ। ਉਦੋਂ ਹਿੰਦੁਸਤਾਨ ਹੀ ਨਹੀਂ ਸਾਰੀ ਦੁਨੀਆਂ ਵਿੱਚ ਇੱਕ ਗੱਲ ਚਲਦੀ ਸੀ ਕਿ ਕੰਦੂ ਖੇੜਾ ਕਰੂ ਨਿਬੇੜਾ, ਕੰਦੂ ਖੇੜੇ ਨੇ ਸਭ ਨਿਬੇੜਾ ਕਰ ਦਿੱਤਾ। ਕਾਰੀਡੋਰ ਸਾਨੂੰ ਮਿਲਿਆ ਨਹੀਂ, ਪੰਜਾਬ ਨੇ ਨਹੀਂ ਦਿੱਤਾ। ਇਹ ਤਿੰਨੇ ਹਲਕੇ ਪੰਜਾਬ ਦਾ ਹਿੱਸਾ ਰਹੇ ਹਨ। ਅੱਜ ਜਿਹੜਾ ਪੰਜਾਬ ਦਾ ਅਤਿ ਪੱਛੜਿਆ ਇਲਾਕਾ ਹੈ, ਉਹ ਬੱਲੂਆਣਾ ਹੈ। ਜਿਸ ਵਿੱਚ ਕਿੰਨੂਆਂ ਦੀ ਭਰਪੂਰ ਫਸਲ ਹੁੰਦੀ ਸੀ ਤੇ ਬਾਗਬਾਨੀ ਬੜੀ ਵਧੀਆ ਹੁੰਦੀ ਸੀ ਪਰੰਤੂ ਇਸ ਸਭ ਨੂੰ ਇਨ੍ਹਾਂ ਦੀ ਦੇਣ ਕਾਰਨ ਨਜ਼ਰ ਲੱਗ ਗਈ। ਮੈਂ ਉਸ ਗੱਲ ਤੇ ਆਉਂਦਾ ਹਾਂ ਜਦੋਂ ਸਾਲ 2015 ਵਿੱਚ ਬਰਸਾਤਾਂ ਹੋਈਆਂ। ਉਸ ਸਮੇਂ ਸੇਮ ਦੇ ਨਾਲਿਆਂ ਦੀ ਬਣਤਰ ਇੰਨੀ ਮਾੜੀ ਸੀ ਕਿ ਇਨ੍ਹਾਂ ਨੇ ਕਿਸੇ ਰੂਲ ਜਾਂ ਰੈਗੂਲੇਸ਼ਨ ਨੂੰ ਫਾਲੋਅ ਨਹੀਂ ਕੀਤਾ। ਜਿਹੜੇ ਮੁਕਤਸਰ ਜ਼ਿਲ੍ਹੇ ਦੇ ਗੁਆਂਢੀ ਹਲਕੇ ਸੀ ਜਿਵੇਂ ਲੰਬੀ ਆਦਿ ਉਨ੍ਹਾਂ ਦਾ ਸਾਰਾ ਪਾਣੀ ਇਕੱਠਾ ਹੋ ਕੇ ਮੇਰੇ ਹਲਕੇ ਵਿੱਚ ਆਉਂਦਾ ਹੈ। ਸਿਆਸੀ ਪੱਖਪਾਤ ਕਾਰਨ, ਭਾਈ ਭਤੀਜਾਵਾਦ ਕਾਰਨ ਆਪਣੇ ਜਥੇਦਾਰਾਂ ਨੂੰ ਬਚਾਉਣ ਦੀ ਖਾਤਰ ਇਨ੍ਹਾਂ ਨੇ ਗੁਆਂਢੀਆਂ ਨੂੰ ਡੋਬ ਦਿੱਤਾ। ਇਨ੍ਹਾਂ ਦਾ ਕੀ ਹਾਲ ਹੋਇਆ ਕਿ ਆਪ ਤਾਂ ਇਹ ਡੁੱਬੇ ਤੇ ਇਨ੍ਹਾਂ ਨੇ ਜਜ਼ਮਾਨਾਂ ਨੂੰ ਵੀ ਡੋਬ ਦਿੱਤਾ। ਬਚੇ ਤਾਂ ਇਹ ਵੀ ਨਹੀਂ, ਲੰਬੀ ਹਲਕੇ ਦੇ ਪੱਕੀ ਪਿੰਡ ਦੇ 800 ਕਿੱਲੇ ਵਿੱਚ ਪਾਣੀ ਖੜ੍ਹਦਾ ਹੈ। ਉੱਥੇ ਹਾਲੇ ਤੱਕ ਫਸਲ ਨਹੀਂ ਹੋਈ ਹੋਣੀ ਹੈ। ਸਾਲ 2015 ਵਿੱਚ ਪਾਣੀ ਆਇਆ ਤਾਂ 105 ਕਰੋੜ ਰੁਪਏ ਦਾ ਮੁਆਵਜ਼ਾ ਸਰਕਾਰ ਨੂੰ ਦੇਣਾ ਪਿਆ। ਰੈਵੇਨਿਊ ਮਨਿਸਟਰ ਸਾਹਿਬ, ਕਾਂਗੜ ਜੀ, ਇੱਧਰ ਧਿਆਨ ਕਰ ਲਓ ਜੀ। ਇੱਧਰ ਧਿਆਨ ਕਰ ਲਓ ਜੀ ਜਿਹੜੀ ਮੈਂ ਗੱਲ ਕਹਿ ਰਿਹਾ ਹਾਂ। ਤੁਸੀਂ ਅੱਜ ਮੇਰਾ ਸਵਾਲ ਤਾਂ ਮੁਲਤਵੀ ਕਰਵਾ ਦਿੱਤਾ ਪਰ ਮੈਂ ਉਸੇ ਸਵਾਲ ਤੇ ਬੋਲਣ ਲੱਗਿਆ ਹਾਂ। ਸਾਲ 2015 ਦੇ ਵਿੱਚ 105 ਕਰੋੜ ਰੁਪਿਆ ਸਰਕਾਰ ਨੂੰ ਦੇਣਾ ਪਿਆ, ਇਹ ਸਰਕਾਰ ਦੀਆਂ ਗਲਤ ਨੀਤੀਆਂ ਕਾਰਨ ਹੋਇਆ। ਸਿਆਸੀ ਪੱਖਪਾਤ ਦੇ ਨਾਲ ਸੇਮ ਦੇ ਨਾਲੇ ਕੱਢੇ ਗਏ। ਇੱਕ ਸੇਮ ਦੇ ਨਾਲੇ ਦਾ ਨਾਂ ਹੈ, ਬਾਹਾਵਾਲਾ ਡਰੇਨ। ਇਹ ਸਾਡੇ

ਮਲੂਕਪੁਰ ਦੇ ਨਾਲ ਦੀ ਲੰਘਦੀ ਹੈ। ਇਹ ਸਾਡੇ ਤੋਂ 25-30 ਕਿਲੋਮੀਟਰ ਦੂਰ ਹੈ। ਚੇਅਰਮੈਨ ਸਾਹਿਬ, ਤੁਸੀਂ ਵੀ ਇਸ ਪਾਸੇ ਧਿਆਨ ਕਰ ਲੈਣਾ। ਤੁਸੀਂ ਵੀ ਕਿਸਾਨੀ ਨਾਲ ਸਬੰਧਤ ਹੋ। ਇਸ ਨਾਲੇ ਨੇ ਮੇਰੇ ਹਲਕੇ ਦੇ 37 ਪਿੰਡ ਡੋਬ ਦਿੱਤੇ। ਉਸ ਵੇਲੇ ਨਰਮੇ ਦੀ ਫਸਲ ਬੜੀ ਭਰਪੂਰ ਸੀ, ਸਾਢੇ ਸੱਤ ਜਾਂ ਅੱਠ ਫੁੱਟ ਲੰਮਾ ਨਰਮਾ ਸੀ। ਹਰੇਕ ਜ਼ਿਮੀਦਾਰ ਇਹ ਸੋਚਦਾ ਸੀ ਕਿ ਮੇਰਾ 10 ਕੁਇੰਟਲ ਤੋਂ ਲੈ ਕੇ 12,13,14 ਕੁਇੰਟਲ ਤੱਕ ਨਰਮਾ ਹੋਵੇਗਾ। ਜੇ ਆਪਾਂ ਐਵਰੇਜ਼ ਹੀ ਲਾ ਲਈਏ ਕਿ ਤਾਂ 65 ਹਜ਼ਾਰ ਰੁਪਿਆ ਇੱਕ ਕਿੱਲੇ ਦਾ ਬਣਦਾ ਹੈ। ਪਰੰਤੂ ਇਨ੍ਹਾਂ 37 ਪਿੰਡਾਂ ਦੇ ਵਿੱਚ ਬਰਸਾਤ ਆ ਗਈ ਤੇ ਕੁਝ ਗੁਆਂਢੀ ਹਲਕੇ ਤੋਂ ਪਾਣੀ ਆ ਗਿਆ ਤੇ 5-5 ਫੁੱਟ ਪਾਣੀ ਸਾਡੇ ਪਿੰਡਾਂ ਵਿੱਚ ਫਿਰਦਾ ਸੀ । ਸਾਡੇ ਸੁੱਖ ਸਰਕਾਰੀਆ ਜੀ, ਕਾਂਗੜ ਸਾਹਿਬ ਅਤੇ ਸਾਡੀ ਪਾਰਟੀ ਦੇ ਪ੍ਰਧਾਨ ਸ਼੍ਰੀ ਸੁਨੀਲ ਜਾਖੜ ਜੀ ਨੇ ਬਤਾਰਾਂ ਵਾਲੀ ਪਿੰਡ ਤੋਂ ਲੈ ਕੇ ਜਲਾਲਾਬਾਦ ਦੇ ਪਿੰਡਾਂ ਤੱਕ ਪਾਣੀ ਦੇ ਵਿੱਚ ਦੀ ਲੰਘ ਕੇ ਗਏ ਅਤੇ ਇਨ੍ਹਾਂ ਨੇ ਆਪ ਸਭ ਦੇਖਿਆ ਹੈ। ਤੁਹਾਨੂੰ ਯਾਦ ਹੋਵੇਗਾ ਜਦੋਂ ਸੀ.ਐਮ. ਸਾਹਿਬ ਨੇ ਐਮ.ਐਲ.ਏਜ਼ ਨਾਲ ਵੀਡੀਓ ਕਾਨਫਰੰਸ ਕੀਤੀ ਸੀ ਤਾਂ ਉਸ ਸਮੇਂ ਮੈਂ ਬੋਲ ਕੇ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ ਅਤੇ ਮੈਂ ਸੀ .ਐਮ. ਸਾਹਿਬ ਦਾ ਅਤਿ -ਧੰਨਵਾਦੀ ਹਾਂ ਕਿ ਉਨ੍ਹਾਂ ਨੇ 100% ਗਿਰਦਾਵਰੀ ਦਾ ਮੁਆਵਜ਼ਾ ਦੇਣ ਲਈ ਆਰਡਰ ਕਰ ਦਿੱਤੇ। ਸਰ , ਗਿਰਦਾਵਰੀ ਹੋ ਗਈ। ਉਸ ਦਾ 75 ਕਰੋੜ ਦੇ ਲਗਭਗ ਜਿਹੜੀ ਅਮਾਊਂਟ ਬਣੀ, ਆਹ ਰਿਪੋਰਟ ਮੇਰੇ ਕੋਲ ਹੈ ਸਾਹਿਬ। ਐਸ .ਡੀ.ਐਮ. ਨੇ ਡੀ.ਸੀ ਸਾਹਿਬ ਕੋਲ ਬਣਾ ਕੇ ਭੇਜ ਦਿੱਤੀ। ਡੀ.ਸੀ. ਸਾਹਿਬ ਨੇ 16-01-2020 ਨੂੰ ਇੱਕ ਚਿੱਠੀ ਲਿਖੀ ਸੀ।

**ਸ਼੍ਰੀ ਸਭਾਪਤੀ**: ਨੱਥੂ ਰਾਮ ਜੀ। ਕਨਕਲੂਡ ਕਰ ਦਿਓ ਪਲੀਜ਼।

**ਸ਼੍ਰੀ ਨੱਥੂ ਰਾਮ :** ਪੰਜ ਮਿੰਟ ਸਰ। ਇਸ ਚਿੱਠੀ ਵਿੱਚ ਲਿਖਿਆ ਕਿ 75 ਕਰੋੜ 23 ਲੱਖ ਦਾ ਮੁਆਵਜ਼ਾ ਕਿਸਾਨਾਂ ਨੂੰ ਦੇਣਾ ਬਣਦਾ ਹੈ। ਉਨ੍ਹਾਂ ਨੇ ਦੇਣਾ ਬਣਦਾ ਲਿਖ ਦਿੱਤਾ ਸਰ। ਉਸ ਦੀ ਪ੍ਰਵਾਨਗੀ ਲਈ ਇਸ ਨੂੰ ਦਿੱਤਾ ਜਾਵੇ ਨਹੀਂ ਲਿਖਿਆ। ਚੇਅਰਮੈਨ ਸਾਹਿਬ, ਅਜੇ ਤੱਕ ਕਈ ਪਿੰਡਾਂ ਵਿੱਚ ਜੇ ਤਸੀਂ ਮਲੋਟ ਵਾਲੇ ਪਾਸਿਓਂ ਬਾਈਪਾਸ ਹੋ ਕੇ ਅਬੋਹਰ ਵਾਲੇ ਪਾਸੇ ਜਾਵੋਗੇ, ਤੇ ਤੁਹਾਨੂੰ ਖੱਬੇ ਪਾਸੇ ਦਿਖੇਗਾ ਕਿ ਅਜੇ ਤੱਕ 50-60 ਕਿੱਲਿਆਂ ਵਿੱਚ ਪਾਣੀ ਖੜ੍ਹਾ ਹੈ। ਦਤਾਰਾਂਵਾਲੀ ਪਿੰਡ ਵਿੱਚ ਪਾਣੀ ਖੜ੍ਹਾ ਹੈ। ਹੋਰ ਕਈ ਪਿੰਡਾਂ ਵਿੱਚ ਪਾਣੀ ਖੜ੍ਹਾ ਹੈ। ਔਰ ਜਿਹੜੀਆਂ ਥਾਵਾਂ ਤੇ ਪਾਣੀ ਆਇਆ ਸੀ ਉੱਥੇ ਕਣਕ ਬੀਜੀ ਹੋਈ ਸੀ। ਬਹੁਤ ਸੋਹਣੀ ਕਣਕ ਉੱਗੀ ਸੀ। ਪਰ ਹੁਣ ਉਹ ਮੱਚਣੀ ਸ਼ੁਰੂ ਹੋ ਗਈ। ਇਸ ਦਾ ਕਾਰਨ ਇਹ ਹੈ ਕਿ ਉੱਥੇ ਰੇਹਾਂ ਸਪਰੇਆਂ ਵਾਲਾ ਪਾਣੀ ਆਇਆ ਸੀ। ਔਰ ਹੁਣ ਸਰ , ਮੇਰਾ ਕਹਿਣ ਦਾ ਭਾਵ ਇਹ ਹੈ ਕਿ ਹੁਣ ਮਾਨਯੋਗ ਡੀ .ਸੀ. ਸਾਹਿਬ ਨੇ ਆਰਡਰ ਕਰ ਦਿੱਤੇ ਕਿ ਇਨ੍ਹਾਂ ਸਾਰੇ ਤਿੰਨਾਂ ਹਲਕਿਆਂ ਵਿੱਚ ਦੂਸਰੀ ਵਾਰੀ ਉਸ ਦਾ ਸਰਵੇ ਕਰਵਾਇਆ

ਜਾਵੇ। ਕੀ ਜੁਲਾਈ ਦਾ ਸਰਵੇ ਹੁਣ ਹੋ ਸਕਦਾ ਹੈ। ਐਫ .ਐਮ. ਸਾਹਿਬ ਬੈਠੇ ਹਨ। ਕਾਂਗੜ ਸਾਹਿਬ ਵੀ ਬੈਠੇ ਹਨ। ਸਰ, ਜੇ ਦੂਸਰੀ ਵਾਰ ਸਰਵੇ ਹੋਵੇਗਾ ਤਾਂ ਸਰਕਾਰ ਲਈ ਇੱਕ ਬਹੁਤ ਵੱਡੀ ਪਰੇਸ਼ਾਨੀ ਦਾ ਕਾਰਨ ਬਣਨਾ ਹੈ। ਮੁਆਵਜ਼ਾ ਨਾ ਦੇਣ ਕਾਰਨ ਹੁਣੇ ਹੀ ਪਹਿਲਾਂ ਡੀ .ਸੀ. ਨੂੰ ਵਫਦ ਮਿਲ ਕੇ ਆਇਆ ਹੈ। ਉਸ ਤੋਂ ਬਾਅਦ ਜ਼ੀ-ਨਿਊਜ਼ ਤੇ ਸੋਸ਼ਲ ਮੀਡੀਆ ਚੱਲ ਰਿਹਾ ਹੈ। ਕੱਲ੍ਹ ਨੂੰ ਉਹ ਧਰਨੇ, ਮੁਜ਼ਾਹਰੇ ਵੀ ਕਰ ਸਕਦੇ ਹਨ।

**ਸ਼੍ਰੀ ਸਭਾਪਤੀ**: ਨੱਥੂ ਰਾਮ ਜੀ ਧੰਨਵਾਦ, ਪਲੀਜ਼। ਟਾਈਮ ਹੋ ਗਿਆ ਹੈ।

**ਸ਼੍ਰੀ ਨੱਥੂ ਰਾਮ**: ਸਰ ਬਸ ਆਹ ਇੱਕ ਹੀ ਮਸਲਾ ਦੱਸ ਲੈਣ ਦਿਓ। ਇੱਕ ਹੋਰ ਮਸਲਾ ਵੀ ਹੈ।

**ਸ਼੍ਰੀ ਸਭਾਪਤੀ**: ਕਨਕਲੂਡ ਕਰ ਦਿਓ, ਪਲੀਜ਼।

**ਸ਼੍ਰੀ ਨੱਥੂ ਰਾਮ**: ਮੈਂ ਕਨਕਲੂਡ ਕਰਦਾ ਹਾਂ ਜੀ। ਤੁਸੀਂ ਹੁਣ ਰੋਣਾ ਤਾਂ ਰੋ ਲੈਣ ਦੇਵੋ।

**ਸ਼੍ਰੀ ਸਭਾਪਤੀ**: ਸਾਰਿਆਂ ਨੇ ਬੋਲਣਾ ਹੈ ਜੀ।

**ਸ਼੍ਰੀ ਨੱਥੂ ਰਾਮ:** ਕੋਈ ਗੱਲ ਨਹੀਂ ਜੀ। ਮੈਂ ਸਾਰੇ ਹਾਊਸ ਦੀ ਮਿੰਨਤ ਕਰ ਲਵਾਂਗਾ ਜੀ। ਸਰ, ਡੀ.ਸੀ. ਸਾਹਿਬ ਨੇ ਦੂਸਰੀ ਵਾਰ ਸਰਵੇ ਦੇ ਆਰਡਰ ਕਰ ਦਿੱਤੇ। ਇਸ ਦੇ ਨਾਲ ਜਿੰਨਾ ਖੇਤਾਂ ਵਿੱਚ ਪਾਣੀ ਖੜ੍ਹਾ ਹੈ। ਇੱਕ ਤਾਂ ਨਰਮੇ ਦੀ ਫਸਲ ਖਰਾਬ ਹੋ ਗਈ। ਕਣਕ ਬੀਜੀ ਨਹੀਂ ਗਈ। ਆਉਣ ਵਾਲੀ ਫਸਲ ਬੀਜੀ ਨਹੀਂ ਜਾਣੀ। ਪਿਛਲੀ ਸਰਕਾਰ ਨੇ 8 ਹਜ਼ਾਰ ਕਿੱਲੇ ਦਾ ਮੁਆਵਜ਼ਾ ਦਿੱਤਾ। ਆਪਣੀ ਸਰਕਾਰ ਨੇ 12 ਹਜ਼ਾਰ ਕਿੱਲੇ ਦਾ ਮੁਆਵਜ਼ਾ ਦਿੱਤਾ। ਕੀ ਸਰਕਾਰ ਜਿਹੜੀ ਕਣਕ ਹੁਣ ਬੀਜੀ ਸੀ , ਜੋ ਕਿ ਮੱਚ ਗਈ ਹੈ ਕੀ ਉਸ ਨੂੰ ਵੀ ਨਾਲ ਐਂਟਰ ਕਰੇਗੀ ਜਾਂ ਜਿੱਥੇ ਪਾਣੀ ਖੜ੍ਹਾ ਹੈ ਜਿੰਨਾ ਚਿਰ ਉਹ ਖੜ੍ਹੇ ਪਾਣੀ ਵਿੱਚ ਫਸਲ ਨਹੀਂ ਬੀਜੀ ਜਾਂਦੀ। ਕੀ ਸਰਕਾਰ ਡੀ.ਸੀ. ਸਾਹਿਬ ਤੋਂ ਪ੍ਰਤੀ ਕਿੱਲੇ ਦਾ 12 ਹਜ਼ਾਰ ਐਂਟਰੀ ਵਿੱਚ ਪਵਾਏਗੀ।

**ਸ਼੍ਰੀ ਸਭਾਪਤੀ**: ਨੱਥੂ ਰਾਮ ਜੀ ਤੁਹਾਡਾ ਪੁਆਇੰਟ ਆ ਗਿਆ ਹੈ, ਪਲੀਜ਼।

**ਸ਼੍ਰੀ ਨੱਥੂ ਰਾਮ:** ਬੱਸ ਇੱਕ ਛੋਟਾ ਜਿਹਾ ਪੁਆਇੰਟ ਹੋਰ ਰਹਿ ਗਿਆ ਹੈ ਜੀ।

**ਸ਼੍ਰੀ ਸਭਾਪਤੀ**: ਨਹੀਂ ਹੁਣ, ਪਲੀਜ਼। ਸਾਰੇ ਮੈਂਬਰ ਸਾਹਿਬਾਨ ਨੇ ਬੋਲਣਾ ਹੈ ਜੀ। ਪਲੀਜ਼ ਰਿਕੁਐਸਟ ਹੈ , ਨੱਥੂ ਰਾਮ ਜੀ ਕਨਕਲੂਡ ਕਰ ਦੇਵੋ।

**ਸ਼੍ਰੀ ਨੱਥੂ ਰਾਮ**: ਇੱਕ ਛੋਟਾ ਜਿਹਾ ਰਹਿ ਗਿਆ ਹੈ। ਦੋ ਮਿੰਟਾਂ ਵਿੱਚ ਮੁਕਾ ਦਿੰਦਾ ਹਾਂ ਜੀ। ਮੇਰੇ ਹਲਕੇ ਵਿੱਚ ਇੱਕ ਸੁਖਚੈਨ ਪਿੰਡ ਹੈ ਜੀ। ਉੱਥੇ 2019-2020 ਵਿਚ ਇਹ ਕਾਲਜ ਦਿੱਤਾ ਸੀ। ਉੱਥੇ ਜੁਮਲਾ ਮਾਲਕੀ ਦਾ ਥੋੜ੍ਹਾ ਜਿਹਾ ਰੌਲਾ ਸੀ, ਉਹ ਸਾਰੀ ਫਾਰਮੈਲਿਟੀ ਕੰਪਲੀਟ ਹੋ ਗਈ। ਬਾਜਵਾ ਸਾਹਿਬ ਚਲੇ ਗਏ ਹਨ , ਇਨ੍ਹਾਂ ਨੇ

ਮੈਨੂੰ ਵਿਸ਼ਵਾਸ ਵੀ ਦਿੱਤਾ ਹੈ ਕਿ ਇਸ ਸਾਲ ਇਹ ਕਾਲਜ ਚਾਲੂ ਕਰਵਾ ਦੇਵਾਂਗੇ। ਮੈਂ ਐਫ .ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਜਿਹੜੀ ਜ਼ਮੀਨ ਹੈ ਉਹ ਮਹਿਕਮੇ ਦੇ ਨਾਂ ਕਰ ਦਿੱਤੀ। ਐਸ.ਡੀ.ਐਮ.ਨੇ ਚਿੱਠੀ ਲਿਖ ਦਿੱਤੀ। ਸਾਡੇ ਜ਼ਿਲ੍ਹੇ ਦੇ ਮਾਨਯੋਗ ਡੀ .ਸੀ.ਸਾਹਿਬ ਬੜੇ ਐਫੀਸ਼ੈਂਟ ਹਨ। ਇਸ ਚਿੱਠੀ ਲਿਖੀ ਨੂੰ ਮਹੀਨਾ ਡੇਢ ਮਹੀਨਾ ਹੋ ਗਿਆ ਹੈ ਸਰ ਪਰ ਉਹ ਇਸ ਨੂੰ ਅੱਗੇ ਤੋਰਨ ਨੂੰ ਤਿਆਰ ਨਹੀਂ। ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਦਾ ਕਾਰਨ ਕੀ ਹੈ। ਸੋ , ਮੇਰੀ ਹਾਊਸ ਵਿੱਚ ਐਫ.ਐਮ. ਸਾਹਿਬ ਨੂੰ ਅਤੇ ਮੰਤਰੀ ਸਾਹਿਬ ਜੇ ਹਾਊਸ ਵਿੱਚ ਹੁੰਦੇ ਉਨ੍ਹਾਂ ਨੂੰ ਵੀ ਔਰ ਮੇਰੀ ਜੇ ਆਵਾਜ਼ ਤੁਸੀਂ ਸੀ .ਐਮ. ਸਾਹਿਬ ਤੱਕ ਪਹੁੰਚਾ ਦੇਵੋ ਕਿ ਇਸ ਮਸਲੇ ਨੂੰ ਗੰਭੀਰਤਾ ਨਾਲ ਲੈ ਕੇ ਜਿਹੜੇ ਸਬੰਧਿਤ ਜ਼ਿਲ੍ਹੇ ਦੇ ਇੰਚਾਰਜ ਡੀ .ਸੀ. ਹਨ ਉਨ੍ਹਾਂ ਤੋਂ ਮੁਆਵਜ਼ੇ ਵਾਲਾ ਜਿਹੜਾ ਦੂਸਰਾ ਕਾਗਜ਼ ਹੈ ਇਸ ਨੂੰ ਰੱਦ ਕਰਵਾਇਆ ਜਾਵੇ। ਜੇ ਕਹੋ ਤਾਂ ਮੈਂ ਹਾਊਸ ਦੇ ਟੇਬਲ ਤੇ ਇਸ ਨੂੰ ਭੇਜ ਦਿੰਦਾ ਹਾਂ ਜੀ।

**ਸ਼੍ਰੀ ਸਭਾਪਤੀ**: ਧੰਨਵਾਦ ਨੱਥੂ ਰਾਮ ਜੀ। ਬਹੁਤ-ਬਹੁਤ ਧੰਨਵਾਦ। ਸਿਮਰਜੀਤ ਬੈਂਸ ਜੀ।

**ਸ਼੍ਰੀ ਨੱਥੂ ਰਾਮ**: ਥੈਂਕ ਯੂ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ)**: ਮਿਹਰਬਾਨੀ ਸਰ, ਬੜਾ ਸ਼ੁਕਰੀਆ ਕਿ ਤੁਸੀਂ ਮੈਨੂੰ ਸਤਿਕਾਰਯੋਗ ਵਿੱਤ ਮੰਤਰੀ ਸਾਹਿਬ ਜੀ ਦੇ ਬਜਟ ਭਾਸ਼ਣ ਦੇ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਬੜੀ ਬਰੀਕੀ ਦੇ ਨਾਲ ਬਜਟ ਭਾਸ਼ਣ ਅਤੇ ਉਸ ਤੋਂ ਪਹਿਲਾਂ ਗਵਰਨਰ ਐਡਰੈੱਸ ਸੁਣਿਆ ਹੈ। ਮੈਨੂੰ ਉਸ ਦਿਨ ਸਮਾਂ ਨਹੀਂ ਮਿਲਿਆ। ਇਨ੍ਹਾਂ ਦੇ ਵਿੱਚ ਲਾਅ ਐਂਡ ਆਰਡਰ ਦੇ ਬਾਰੇ ਤਾਂ ਆਇਆ ਹੈ ਪਰ ਲਾਅ ਐਂਡ ਆਰਡਰ ਦੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਪਮਾਨ ਅਤੇ ਕੋਟਕਪੂਰਾ ਗੋਲੀਕਾਂਡ ਕਰਨ ਵਾਲਿਆਂ ਸਬੰਧੀ ਕੁਝ ਨਹੀਂ ਹੈ। ਸਰ, ਮੈਂ ਤੁਹਾਡੇ ਜ਼ਰੀਏ ਸਤਿਕਾਰਯੋਗ ਸਰਕਾਰ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਸਾਲ 2017 ਦੇ ਵਿੱਚ ਇਸ ਬੜੇ ਹੀ ਅਹਿਮ ਇਸ਼ੂ ਦੇ ਉੱਤੇ ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਨੇਮ ਚੁੱਕੀ ਸੀ ਕਿ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਪਮਾਨ ਕਰਵਾਉਣ ਵਾਲੇ ਜਿਹੜੇ ਅਸਲ ਦੋਸ਼ੀ ਹਨ, ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਜਾਣਗੀਆਂ। ਸਰ ਇਹ ਥੋੜ੍ਹੀ ਹੈ ਕਿ ਤੁਸੀਂ 2 -4 ਪੁਲਿਸ ਅਫ਼ਸਰਾਂ ਨੂੰ ਚਾਰਜ ਕਰ ਦਿੱਤਾ ਪਰ ਹੁਣ ਪੌਣੇ ਪੰਜ ਸਾਲ ਹੋ ਗਏ ਹਨ ਤੇ ਕੁਝ ਮਹੀਨੇ ਬਾਕੀ ਰਹਿ ਗਏ ਹਨ। ਦੁਨੀਆ ਦੇ ਵਿੱਚ ਵੱਸਦੇ ਸਿੱਖ, ਬੱਚਾ-ਬੱਚਾ ਇਸ ਗੱਲ ਦੀ ਜਾਣਕਾਰੀ ਰੱਖਦਾ ਹੈ ਕਿ ਅਸਲ ਦੋਸ਼ੀ ਕੌਣ ਹਨ। ਉਨ੍ਹਾਂ ਲੋਕਾਂ ਨੇ ਕੁਰਸੀ ਦੀ ਖਾਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਅੰਗ ਰੂੜੀਆਂ ਤੇ ਰੁਲਵਾਇਆ। ਜਿਨ੍ਹਾਂ ਨੇ ਆਪਣੀ ਕੁਰਸੀ ਖਾਤਰ ਨਿਹੱਥੀ ਸੰਗਤ ਜਿਹੜੀ "ਸਤਿਨਾਮੁ ਵਾਹਿਗੁਰੂ" ਦਾ ਜਾਪ ਕਰਦੀ ਹੈ , ਬਹਿਬਲ ਕੋਟਕਪੂਰਾ

ਗੋਲੀਕਾਂਡ ਨੂੰ ਅੰਜਾਮ ਦਿਵਾਇਆ , ਹੁਕਮ ਕੀਤੇ। ਅਫ਼ਸੋਸ ਹੈ ਕਿ ਉਸ ਸਬੰਧੀ ਲਾਅ ਐਂਡ ਆਰਡਰ ਦੀ ਗੱਲ, ਚਾਹੇ ਉਹ ਵਿੱਤ ਮੰਤਰੀ ਜੀ ਦਾ ਬਜਟ ਹੈ ਜਾਂ ਚਾਹੇ ਉਹ ਰਾਜਪਾਲ ਜੀ ਦਾ ਭਾਸ਼ਣ ਹੈ , ਉਸ ਦੇ ਵਿੱਚ ਗਾਇਬ ਹੈ। ਤਿੰਨ ਮਹੀਨਿਆਂ ਦਾ ਸਮਾਂ ਮੰਗਿਆ ਗਿਆ ਸੀ। ਸਰ , ਸਾਰੀਆਂ ਗੱਲਾਂ ਲੋਕਾਂ ਦੀ ਕਚਿਹਰੀਆਂ ਦੇ ਵਿੱਚ ਜਾ ਕੇ , ਭਾਵੇਂ ਉਹ ਨੌਕਰੀਆਂ ਦੀਆਂ , ਚਾਹੇ ਕਰਜੇ ਦੀਆਂ , ਸ਼ਗਨ ਸਕੀਮ , ਪੈਨਸ਼ਨ ਸਕੀਮ ਕੋਈ ਝੂਠ ਸੱਚ ਬੋਲਿਆ ਜਾ ਸਕਦਾ ਹੈ ਪਰ ਇਹ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ , ਸਿੱਖ ਕੌਮ ਦਾ ਇਤਿਹਾਸ ਬੜਾ ਮਹਾਨ ਹੈ , ਚਾਹੇ ਉਹ ਮੱਸਾ ਰੰਘੜ ਹੈ ਚਾਹੇ ਉਹ ਕੋਈ ਜ਼ਕਰੀਆ ਖਾਨ ਹੈ , ਜਿੰਨੇ ਵੀ ਗੁਰੂ ਘਰ ਨਾਲ ਮੱਥਾ ਲਾਇਆ , ਉਨ੍ਹਾਂ ਦਾ ਖਾਨਦਾਨ ਇਸ ਦੁਨੀਆ ਦੇ ਵਿੱਚੋਂ ਮਿੱਟ ਗਿਆ। ਸੋ , ਮੇਰੀ ਇਹ ਸਨਿਮਰ ਬੇਨਤੀ ਹੈ ਕਿ ਇਹ ਦੋਨੋਂ ਜਿਹੜੀਆਂ ਗੱਲਾਂ ਲਾਅ ਐਂਡ ਆਰਡਰ ਦੇ ਉੱਤੇ ਸੀ , ਮੁੱਖ ਮੰਤਰੀ ਸਾਹਿਬ ਜੀ ਦੇ ਹੱਥ , ਸਤਿਕਾਰਯੋਗ ਸੁਖੀ ਰੰਧਾਵਾ ਸਾਹਿਬ , ਜੋ ਅੱਜ ਮੌਜੂਦ ਨਹੀਂ ਹਨ , ਜੀ ਨੇ ਉਨ੍ਹਾਂ ਦੇ ਪਾਣੀ ਨਾਲ ਹੱਥ ਧੁਆਏ ਸਨ ਅਤੇ ਉਨ੍ਹਾਂ ਨੇ ਹੱਥ ਸੂਚੇ ਕਰਕੇ , ਪਵਿੱਤਰ ਗੁਟਕਾ ਸਾਹਿਬ ਹੱਥ ਵਿੱਚ ਲੈ ਕੇ , ਕਿਹਾ ਸੀ ਕਿ ਤਿੰਨ ਹਫ਼ਤਿਆਂ ਦੇ ਵਿੱਚ ਨਸ਼ਾ ਮੁਕਤ ਪੰਜਾਬ ਕਰ ਦੇਵਾਂਗੇ। ਅਫਸੋਸ ਹੈ ਕਿ ਇਨ੍ਹਾਂ ਪੰਜਾਂ ਸਾਲਾਂ ਦੇ ਵਿੱਚ ਬੜਾ ਕੁਝ ਹੋਇਆ ਅਤੇ ਹੁਣ ਕੁਝ ਮਹੀਨੇ ਬਾਕੀ ਰਹਿ ਗਏ ਹਨ ਪਰ ਅਸਲ ਦੋਸ਼ੀ ਕੌਣ ਹਨ , ਚਿੱਟੇ ਦਾ ਬੂਟਾ ਪੰਜਾਬ ਵਿੱਚ ਲਗਾਉਣ ਵਾਲੇ ਕੌਣ ਹਨ , ਆਪਾਂ ਇਨ੍ਹਾਂ ਪੰਜਾਂ ਸਾਲਾਂ ਦੇ ਵਿੱਚ ਉਸ ਚਿੱਟੇ ਦੀ ਗੰਦਗੀ ਦਾ ਬੂਟਾ ਲਗਾਉਣ ਵਾਲੇ ਸੱਜਣ ਦੇ ਗਿਰੇਬਾਨ ਨੂੰ ਨਹੀਂ ਫੜ ਸਕੇ। ਕਿਹੜੀ ਸੰਦੀ ਹੈ, ਕਿਹੜੀ ਮਜ਼ਬੂਰੀ ਹੈ? ਇਹ ਹਾਊਸ ਜਾਣਨਾ ਚਾਹੁੰਦਾ ਹੈ ਕਿਉਂਕਿ ਆਖਰੀ ਬਜਟ ਸੈਸ਼ਨ ਹੈ। ਦੁਬਾਰਾ ਫਿਰ ਕਾਂਗਰਸ ਸਰਕਾਰ ਅਤੇ ਕੈਪਟਨ ਸਾਹਿਬ ਨੇ ਲੋਕਾਂ ਦੇ ਕੋਲ ਜਾਣਾ ਹੈ। ਸਾਰੇ ਜਾ ਸਕਦੇ ਹਨ ਜਿਹੜੇ ਨੌਕਰੀਆਂ ਨਾਲ ਤਾਅਲੁੱਕ ਰੱਖਦੇ ਹਨ, ਕਰਜ਼ਿਆਂ ਨਾਲ ਤਾਅਲੁੱਕ ਰੱਖਦੇ ਹਨ। ਪਰ ਜਿਹੜੇ ਸੰਗੀਨ ਜ਼ੁਰਮ ਹਨ , ਜਿਨ੍ਹਾਂ ਕਰਕੇ ਸੱਥਰ ਵਿੱਛੇ, ਪੰਜਾਬ ਦੇ ਵਿੱਚ ਮਾਵਾਂ ਤੇ ਭੈਣਾਂ ਦੇ ਵੈਣ ਪਏ , ਉਸ ਸਬੰਧੀ ਕਿਤੇ ਵੀ ਕੋਈ ਜ਼ਿਕਰ ਨਹੀਂ ਹੈ। ਇਹ ਚੰਗਾ ਕੀਤਾ ਹੈ ਕਿ ਬੱਸਾਂ ਦਾ ਕਿਰਾਇਆ ਸਤਿਕਾਰਯੋਗ ਬੀਬੀਆਂ ਵਾਸਤੇ ਮੁਆਫ਼ ਕਰ ਦਿੱਤਾ ਹੈ। ਪਰ ਸਰ ਤੁਹਾਨੂੰ ਯਾਦ ਹੋਵੇਗਾ ਕਿ ਪਹਿਲੇ ਸੈਸ਼ਨ ਦੇ ਵਿੱਚ 2017 ਦੇ ਵਿੱਚ ਜਦੋਂ ਅਸੈਂਬਲੀ ਬਣੀ , ਮੈਂ ਚੇਅਰ ਦੇ ਜ਼ਰੀਏ ਸਤਿਕਾਰਯੋਗ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਕਿ ਸੀ.ਐਮ. ਸਾਹਿਬ ਤੁਸੀਂ ਬੇਰੁਜ਼ਗਾਰ ਨੌਜਵਾਨਾਂ ਨਾਲ ਵਾਅਦਾ ਕੀਤਾ ਕਿ ਤੁਹਾਨੂੰ ਅਸੀਂ ਬੱਸਾਂ ਦੇ ਪਰਮਿਟ ਦੇਵਾਂਗੇ। ਉਹ ਧਨਾਢ ਲੋਕ ਜਿਨ੍ਹਾਂ ਨੇ ਸਾਡੀ ਰੋਡਵੇਜ ਅਤੇ ਪੀ .ਆਰ.ਟੀ.ਸੀ. ਮਤਲਬ ਕਿ ਸਰਕਾਰੀ ਪੈਸੰਜਰ ਟਰਾਂਸਪੋਰਟ ਦਾ ਬੇੜਾ ਗਰਕ ਕਰਕੇ ਘਰ ਦੇ ਫਲੀਟ ਪਾ ਲਏ , ਤੁਸੀਂ ਕਮ-ਸੇ-ਕਮ ਬੱਸਾਂ ਦਾ ਟਾਈਮ ਹੀ ਬਰਾਬਰ ਕਰ ਦਿਓ। ਬੱਸ ਅੱਡਿਆਂ ਦੇ ਵਿੱਚੋਂ ਰੋਡਵੇਜ਼ ਅਤੇ ਪ੍ਰਾਈਵੇਟ ਬੱਸਾਂ ਵਾਲਿਆਂ ਦਾ ਸਵਾਰੀ ਭਰਨ ਦਾ ਟਾਈਮ ਹੀ ਬਰਾਬਰ ਕਰ ਦਿਓ। ਸਰ , ਅਫਸੋਸ ਹੈ ਕਿ ਪੰਜ ਸਾਲ ਦੇ ਵਿੱਚ

ਅੱਜ ਤੱਕ ਟਾਈਮ ਬਰਾਬਰ ਨਹੀਂ ਹੋਇਆ। ਸਰ ਇਹ ਇੱਕ ਸੰਧੀ ਹੈ। ਮੈਂ ਜਿੱਥੇ ਤੁਹਾਡਾ ਧੰਨਵਾਦ ਕਰਦਾ ਹਾਂ ਉੱਥੇ ਬੇਨਤੀ ਕਰਦਾ ਹਾਂ ਕਿ ਕੱਲ੍ਹ ਇੱਕ ਕਵਿਤਾ ਪੜ੍ਹੀ ਗਈ। ਉਸ ਕਵਿਤਾ ਦੇ ਵਿੱਚੋਂ 2 -3 ਗੱਲਾਂ ਸਿੱਧੂ ਸਾਹਿਬ ਨੂੰ ਪੂਰੀਆਂ ਵੀ ਕੀਤੀਆਂ , 2-3 ਗੱਲਾਂ ਰਹਿ ਗਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਿਸ ਨੇ ਕਰਾਈ, ਪੁੱਛੋ ਜੀ। ਇਹ ਬੜੇ ਸੰਗੀਨ, ਬੜੇ ਅਤਿਅੰਤ ਗੰਭੀਰ ਮੁੱਦੇ ਹਨ, ਬਹਿਬਲ ਵਿਚ ਗੋਲੀ ਕਿਸ ਨੇ ਚਲਾਈ, ਪੁੱਛੋ ਜੀ, ਚਿੱਟੇ ਦੀ ਗੰਦਗੀ ਦਾ ਬੂਟਾ ਪੰਜਾਬ ਵਿੱਚ ਕਿਸ ਨੇ ਲਗਾਇਆ, ਪੁੱਛੋ ਜੀ, ਰੇਤਾ ਬੱਜਰੀ ਦੀ ਚੋਰੀ ਕਰਵਾਉਣੀ ਸ਼ੁਰੂ ਕਿਸ ਨੇ ਕਰਵਾਈ, ਪੁੱਛੋ ਜੀ। ਸਰ, ਅੱਜ ਰੇਤਾ ਤੇ ਬੱਜਰੀ ਦਸ ਸਾਲ ਇਹ ਲੋਕ ਰੇਤਾ ਬੱਜਰੀ ਚੋਰੀ ਕਰਦੇ ਰਹੇ, ਅਸੀਂ ਗੱਲਾਂ ਕਰਦੇ ਹਾਂ ਕਿ ਸਾਡਾ ਸਟੇਟ ਦਾ ਰੈਵੇਨਿਊ ਵੱਡੇ ਮਘੋਰੇ ਹੋ ਗਏ ਹਨ, ਰੈਵੇਨਿਊ ਦੀ ਲੀਕੇਜ, ਬਜਟ ਦੇ ਉਤੇ ਰਿਆਇਤ ਨੂੰ ਲੀਕੇਜ ਨੂੰ ਬੰਦ ਕਰਨ ਵਾਸਤੇ ਦਸ ਸਾਲ ਤੇ ਬਨਾਮ ਪੰਜ ਸਾਲ। ਸਰ, ਇਹ ਮੈਂ ਨਹੀਂ ਬੋਲ ਰਿਹਾ, ਪੰਜਾਬ ਦਾ ਬੱਚਾ ਬੱਚਾ ਬੋਲ ਰਿਹਾ ਹੈ ਕਿ ਕੋਈ ਫਰਕ ਨਹੀਂ ਪਿਆ, ਉਸੇ ਤਰੀਕੇ ਦੇ ਨਾਲ ਰੇਤਾ ਬੱਜਰੀ ਵਾਲਾ ਕੰਮ ਚਲ ਰਿਹਾ ਹੈ, ਸਿਰਫ ਤੇ ਸਿਰਫ ਲੋਕ ਇਹੀ ਕਹਿੰਦੇ ਹਨ ਕਿ ਪੱਗਾਂ ਦੇ ਰੰਗ ਚੇਂਜ ਹੋ ਗਏ, ਨਾਂ ਤਬਦੀਲ ਹੋ ਗਏ, ਸਰ, ਬਾਕੀ ਸਾਰਾ ਕੁਝ ਉਵੇਂ ਹੀ ਚੱਲ ਰਿਹਾ ਹੈ। ਸਰ, ਐਸ.ਸੀ.ਪੋਸਟ ਮੈਟ੍ਰਿਕ ਸਕਾਲਰਸ਼ਿਪ ਦਾ ਬੜਾ ਰੌਲਾ ਪਿਆ ਹੈ। ਸਰ, ਕੀ ਇੱਕ ਗਰੀਬ ਦਲਿਤ ਦੇ ਘਰ ਜੰਮਣਾ ਗੁਨਾਹ ਤੇ ਪਾਪ ਹੈ। ਤੁਸੀਂ ਵੀ ਜਾਂਦੇ ਹੋ, ਮੈਂ ਵੀ ਜਾਂਦਾ ਹੈ, ਜਿਥੇ ਸਾਡੇ ਦਲਿਤ ਬੱਚੇ, ਬੱਚੀਆਂ, ਕਾਲਜ ਯੂਨੀਵਰਸਿਟੀਆਂ ਦੇ ਅੰਦਰ ਧਰਨਿਆਂ ਉਤੇ ਬੈਠੇ ਹਨ, ਜਿਥੇ ਦਲਿਤ ਬੱਚੇ ਬੱਚੀਆਂ ਮਾਂ ਬਾਪ ਦੇ ਕੋਲ ਫੀਸ ਦਾ ਇੰਤਜ਼ਾਮ ਨਹੀਂ ਹੈ ਉਹ ਐਸ.ਸੀ. ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇ ਵਿਚੋਂ ਆਪਣੀ ਫੀਸ ਨਹੀਂ ..

**ਸ਼੍ਰੀ ਸਭਾਪਤੀ :** ਬੈਂਸ ਸਾਹਿਬ, ਮੈਂ ਸ਼ਰਮਾ ਜੀ ਨੂੰ ਰਿਕੁਐਸਟ ਕਰਨੀ ਹੈ ਕਿ ਉਨ੍ਹਾਂ ਦਾ ਟਾਈਮ ਹੋ ਚਲਿਆ ਹੈ, ਪਲੀਜ਼, ਸ਼ਰਮਾ ਜੀ, ਤੁਸੀਂ ਬਾਅਦ ਵਿਚ ਬੋਲ ਲੈਣਾ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਉਹ ਬੱਚੇ ਬੱਚੀਆਂ ਕਾਲਜ ਤੇ ਯੂਨੀਵਰਸਿਟੀਆਂ ਅੰਦਰ ਧਰਨੇ ਲਗਾਈ ਬੈਠੇ ਹਨ, ਉਨ੍ਹਾਂ ਦਾ ਕੀ ਕਸੂਰ ਹੈ? ਆਪਾਂ ਪੋਸਟ ਮੈਟ੍ਰਿਕ ਸ਼ਕਾਲਰਸ਼ਿਪ ਦੇ ਉਤੇ ਮੇਰੇ ਖਿਆਲ ਵਿਚ ਸਾਰੀਆਂ ਪਾਰਟੀਆਂ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਬੜਾ ਰੌਲਾ ਪਾਇਆ ਹੈ ਪਰ ਕਾਸ਼ ਕਿਤੇ ਕੋਈ ਹਾਊਸ ਦੀ ਕਮੇਟੀ ਬਣ ਜਾਵੇ ਜਿਥੇ ਦਲਿਤ ਵਰਗ ਨਾਲ ਸਬੰਧਤ ਬੱਚੇ ਨੂੰ ਕੋਈ ਤਕਲੀਫ ਯੂਨੀਵਰਸਿਟੀ, ਕਾਲਜ ਤੋਂ ਅਵੇ ਤਾਂ ਉਸ ਨੂੰ ਉਹ ਕਮੇਟੀ ਉਸ ਦਿੱਕਤ ਦਾ ਸਮਾਧਾਨ ਕਰੇ, ਯੂਨੀਵਰਸਿਟੀ ਤੋਂ, ਕਾਲਜ ਤੋਂ ਕਿਸੇ ਨੇ ਕੋਈ ਡਿਗਰੀ ਕਰ ਲਈ, ਡਿਪਲੋਮਾ ਕਰ ਲਿਆ, ਪਾਸ ਆਊਟ ਹੋ ਗਿਆ, ਉਸ ਨੂੰ ਉਸ ਦਾ ਸਰਟੀਫਿਕੇਟ ਡਿਗਰੀ ਮੁਹੱਈਆ ਨਹੀਂ ਕਰਵਾ ਰਹੇ, ਕਹਿੰਦੇ ਕਿ ਅਜੇ ਤੇਰੇ ਪੈਸੇ ਨਹੀਂ ਅਏ। ਸਰ, ਮੈਂ ਤੁਹਾਡੇ

ਜ਼ਰੀਏ ਸਤਿਕਾਰਯੋਗ ਸਰਕਾਰ ਚਲਾਉਣ ਵਾਲੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਦੋ ਇਸ਼ੂ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਪਮਾਨ ਕਰਨ ਵਾਲੇ ਅਸਲ ਦੋਸ਼ੀ ਔਰ ਦੂਸਰਾ ਪੰਜਾਬ ਦੀ ਧਰਤੀ ਉਤੇ ਚਿੱਟੇ ਦੀ ਗੰਦਗੀ ਦਾ ਬੂਟਾ ਲਗਾਉਣ ਵਾਲਾ ਅਸਲ ਚਿਹਰਾ, ਇਸ ਦੇ ਵਿਰੁੱਧ ਜਿਹੜੀ ਬਣਦੀ ਸਖਤ ਕਾਰਵਾਈ ਹੈ, ਉਹ ਹੋਣੀ ਚਾਹੀਦੀ ਹੈ, ਮਹੀਨੇ ਤਿੰਨ ਰਹਿ ਗਏ ਉਹ ਜ਼ਰੂਰ ਹੋਣੀ ਚਾਹੀਦੀ ਹੈ, ਸ਼ੁਕਰੀਆ, ਧੰਨਵਾਦ। ਮਿਹਰਬਾਨੀ।

**ਸ਼੍ਰੀ ਸਭਾਪਤੀ:** ਹਾਂ ਜੀ, ਪਾਹੜਾ ਸਾਹਿਬ। (ਵਿਘਨ)

**ਸ਼੍ਰੀ ਐਨ.ਕੇ.ਸ਼ਰਮਾ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ । ਬੈਂਸ ਸਾਹਿਬ ਬੋਲ ਰਹੇ ਸੀ ਕਿ ਸੰਧੀ ਹੋਈ ਹੋਈ ਹੈ, ਸੰਧੀ ਤਾਂ ਬੈਂਸ ਸਾਹਿਬ ਤੇ ਸਾਹਮਣੇ ਵਾਲਿਆਂ ਦੀ ਹੋਈ ਪਈ ਹੈ। ਤੁਸੀਂ ਵੇਖੋ ਕਿ ਇੱਕ ਲੇਡੀ ਨੂੰ ਦਫਤਰ ਵਿਚ ਬੁਲਾ ਕੇ ਫਰੱਸਟਰੇਟ ਕੀਤਾ ਜਾਂਦਾ ਹੈ ਉਸ ਨਾਲ ** ਕੀਤਾ ਜਾਂਦਾ ਹੈ, ਲੇਕਿਨ ਸਾਲ ਹੋ ਗਿਆ, ਉਸ ਨੂੰ ਸਰਕਾਰ ਬੁਲਾ ਕੇ ਪੁੱਛ ਤੱਕ ਨਹੀਂ ਸਕੀ.. (ਵਿਘਨ)

**ਸ਼੍ਰੀ ਸਭਾਪਤੀ:** ਸ਼ਰਮਾ ਜੀ, ਤੁਸੀਂ ਬੈਠੋ, ਪਾਹੜਾ ਜੀ, ਤੁਸੀਂ ਬੋਲੋ।(ਵਿਘਨ) ਹਾਂ ਜੀ, ਸ਼ਰਮਾ ਜੀ ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ, ਤੁਸੀਂ ਦੱਸੋ ।

**ਸ਼੍ਰੀ ਐਨ.ਕੇ.ਸ਼ਰਮਾ:** ਇਹ ਕਾਂਗਰਸ ਤੇ ਬੈਂਸ ਸਾਹਿਬ ਦੀ ਸੰਧੀ ਨਹੀਂ ਹੈ? ਉਹ ਅੱਜ ਵੀ, ਉਹ ਵਿਚਾਰੀ ਅੱਜ ਵੀ ਬਾਹਰ ਧਰਨੇ ਉਤੇ ਬੈਠੀ ਹੈ, ਉਸ ਦੀ ਸੁਣਵਾਈ ਨਹੀਂ ਹੁੰਦੀ (ਵਿਘਨ)

**ਸ਼੍ਰੀ ਸਭਾਪਤੀ:** ਪਾਹੜਾ ਸਾਹਿਬ, ਤੁਸੀਂ ਬੋਲੋ।

**ਸ਼੍ਰੀ ਐਨ.ਕੇ.ਸ਼ਰਮਾ:** ਇਹ ਕਾਂਗਰਸ ਤੇ ਬੈਂਸ ਸਾਹਿਬ ਦੀ ਸੰਧੀ ਨਹੀਂ ਹੈ?

**ਸ਼੍ਰੀ ਸਭਾਪਤੀ:** ਸ਼ਰਮਾ ਜੀ, ਪਲੀਜ਼ ਤੁਸੀਂ ਬੈਠ ਜਾਉ। ਤੁਸੀਂ ਆਪਣਾ ਪੁਆਇੰਟ ਰੱਖ ਲੈਣਾ ਜਦੋਂ ਤੁਹਾਡਾ ਟਾਈਮ ਆਵੇਗਾ। ਪਲੀਜ਼, ਬੈਠੋ। ਚਲੋ, ਬੈਂਸ ਸਾਹਿਬ ਇੱਕ ਮਿੰਟ ਲੈ ਲਵੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਚੇਅਰਮੈਨ ਸਾਹਿਬ, ਇਹ ਸਤਿਕਾਰਯੋਗ ਦਾ ਦੋਸਤ ਜਿਹੜਾ ਲੀਡਰ ਹੈ, ਉਸ ਦੀ ਮੈਂ ਆਡੀਓ ਦੇ ਦਿੰਦਾ ਹਾਂ, ਕਿਸੇ ਬੰਦੇ ਦੇ ਉਤੇ ਇਲਜਾਮ ਲਗਵਾ ਲੈਣੇ ਬੜੇ ਸੌਖੇ ਹਨ, ਵੀਹ ਲੱਖ ਦਾ ਲੈਣ ਹੈ, ਇਨ੍ਹਾਂ ਲੋਕਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਇਹ ਤਕਰੀਬਨ 15 ਸਾਲ ਤੋਂ ਲੁਧਿਆਣੇ ਦੇ ਵਿੱਚ ਵੋਟਰ ਇਨ੍ਹਾਂ ਦੀ ਘਿੱਸੀ ਕਰਵਾਉਂਦਾ ਹੈ, ਇਨ੍ਹਾਂ ਨੇ ਮੇਰੇ ਉਤੇ ਕਿਹੜਾ ਇਲਜਾਮ ਨਹੀਂ ਲਗਾਇਆ..

**ਸ਼੍ਰੀ ਸਭਾਪਤੀ:** ਚਲੋ, ਬੈਠੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਇੱਕ ਸਕਿੰਟ ਸੁਣ ਲਵੋ। ਬਿਜਲੀ ਚੋਰੀ, ਜਮੀਨ ਜਾਇਦਾਦਾਂ ਦੇ ਕਬਜ਼ੇ ਤੇ ਚਿੱਟਾ ਵੇਚਣ ਵਾਲਾ ਤੇ ਸਰ, ਹੁਣ ਗਿਰ ਗਏ...

**ਸ਼੍ਰੀ ਸਭਾਪਤੀ:** ਬੈਂਸ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ, ਤੁਸੀਂ ਪਲੀਜ਼ ਬੈਠੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਇਹ ਹਾਈ ਕੋਰਟ ਤੋਂ ਉਤੇ ਨਹੀਂ ਹਨ, ਸਰ, ਇਹ ਉਸ ਔਰਤ ਨੂੰ ਹਾਈ ਕੋਰਟ ਲੈ ਕੇ ਗਏ ਤਾਂ ਉਸ ਨੂੰ ਹਾਈ ਕੋਰਟ ਨੇ ਰਿਜੈਕਟ ਕਰ ਦਿੱਤਾ, ਸੈਸ਼ਨ ਕੋਰਟ ਵਿਚ ਗਏ ਉਥੋਂ ਰਿਜੈਕਟ ਕਰ ਦਿੱਤਾ।(ਵਿਘਨ)

**ਸ਼੍ਰੀ ਸਭਾਪਤੀ:** ਹਾਂ ਜੀ, ਸਰਦਾਰ ਬਰਿੰਦਰਮੀਤ ਸਿੰਘ ਪਾਹੜਾ ਜੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ (ਗੁਰਦਾਸਪੁਰ):** ਮਾਨਯੋਗ ਸਭਾਪਤੀ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਔਰ ਨਾਲ ਹੀ ਮੈਂ ਮੁੱਖ ਮੰਤਰੀ ਸਾਹਿਬ ਤੇ ਫਾਈਨਾਂਸ ਮਨਿਸਟਰ ਸਾਹਿਬ ਦਾ ਖਾਸ ਤੌਰ ਤੇ ਧੰਨਵਾਦ ਕਰਦਾ ਹਾਂ ਕਿ ਜਿਥੇ ਪੰਜਾਬ ਦੇ ਸੂਬੇ ਦੀ ਤਰੱਕੀ ਵਾਸਤੇ ਅੰਡਰ ਬ੍ਰਿਜ, ਓਵਰ ਬ੍ਰਿਜ ਸੜਕਾਂ ਦੇ ਜਾਲ ਵਿਛਾਏ ਗਏ, ਉਥੇ ਜਿਹੜੀ ਸਭ ਤੋਂ ਅਹਿਮ ਗੱਲ ਸੀ ਪੈਨਸ਼ਨ ਦੀ, ਜਿਹੜੀ ਵੀ ਅਸੀਂ ਵੀ ਸੋਚਦੇ ਸੀ ਕਿ ਸ਼ਾਇਦ 750 ਤੋਂ ਥੋੜ੍ਹੀ ਵਧਾਈ ਜਾ ਸਕੇ ਕਿਉਂਕਿ ਇੱਕ ਸਾਲ ਕਰੋਨਾ ਦੀ ਮਹਾਂਮਾਰੀ ਵੀ ਰਹੀ ਹੈ ਪਰ ਇਸ ਨੂੰ ਡਬਲ ਕਰਕੇ, 1500 ਕਰਕੇ ਬਹੁਤ ਵੱਡੀ ਲੋਕਾਂ ਨੂੰ ਰਾਹਤ ਦਿੱਤੀ ਗਈ ਹੈ, ਉਸ ਗੱਲ ਦਾ ਧੰਨਵਾਦ ਕਰਦਾ ਹਾਂ । ਇਸ ਦੇ ਨਾਲ ਹੀ ਜਿਹੜੀ ਸ਼ਗਨ ਸਕੀਮ 51000 ਰੁਪਏ ਕੀਤੀ ਹੈ, ਇਸ ਗੱਲ ਦਾ ਵੀ ਮੈਂ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ। ਚਾਹੇ ਪੱਕੇ ਮਕਾਨਾਂ ਦੀ ਗੱਲ ਹੈ, 600 ਕਰੋੜ ਰੁਪਿਆ ਉਸ ਦੇ ਲਈ ਰੱਖਿਆ ਗਿਆ ਹੈ, ਚਾਹੇ ਪੇਅ ਕਮਿਸ਼ਨ ਦੀ ਰਿਪੋਰਟ ਲਾਗੂ ਕਰਨ ਦੀ ਗੱਲ ਕੀਤੀ ਗਈ ਹੈ। ਮੈਂ ਵਿਸ਼ੇਸ਼ ਤੌਰ ਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ ਧੰਨਵਾਦ ਕਰਦਾ ਹਾਂ ਜਿਹੜਾ ਗੁਰਦਾਸਪੁਰ ਦਾ ਰੇਲਵੇ ਅੰਡਰ ਬ੍ਰਿਜ ਸੀ, ਇਹ ਨਾ ਬਣਨ ਕਾਰਨ ਬੜੇ ਲੰਬੇ ਸਮੇਂ ਤੋਂ ਸਾਨੂੰ ਮੁਸ਼ਕਿਲ ਸੀ। ਉਸ ਵਾਸਤੇ ਪੰਜਾਬ ਸਰਕਾਰ ਵਲੋਂ 100% ਫਾਈਨਾਂਸ ਕਰਕੇ 22 ਕਰੋੜ ਰੁਪਿਆ ਸੈਂਕਸ਼ਨ ਕੀਤਾ ਹੈ। ਇਹ ਸਾਡੇ ਬਾਰਡਰ ਏਰੀਆ ਨੂੰ ਬਹੁਤ ਵੱਡੀ ਰਾਹਤ ਹੈ ਕਿਉਂਕਿ ਉਥੇ ਸਾਰਾ ਡਿਫੈਂਸ ਏਰੀਆ ਪੈਂਦਾ ਹੈ। ਮੈਂ ਇਸ ਵਾਸਤੇ ਬੜਾ ਸ਼ੁਕਰਗੁਜ਼ਾਰ ਹਾਂ।

ਚੇਅਰਮੈਨ ਸਾਹਿਬ, ਸਾਲ 2011 ਵਿਚ ਬਸ ਸਟੈਂਡ, ਗੁਰਦਾਸਪੁਰ ਦਾ ਨੀਂਹ ਪੱਥਰ ਉਸ ਸਮੇਂ ਦੀ ਸਰਕਾਰ ਵਲੋਂ ਰੱਖਿਆ ਗਿਆ ਸੀ ਪਰੰਤੂ ਉਨ੍ਹਾਂ ਦੀ ਸਰਕਾਰ ਦੇ 10 ਸਾਲ ਬੀਤ ਜਾਣ ਦੀ ਬਾਵਜੂਦ ਵੀ ਗੁਰਦਾਸਪੁਰ ਵਿੱਚ ਇਕ ਛੋਟਾ ਜਿਹਾ ਬਸ ਸਟੈਂਡ ਸੀ, ਜਿਸ ਕਾਰਨ ਅਨੇਕਾਂ ਹਾਦਸੇ ਹੁੰਦੇ ਸਨ ਅਤੇ ਟ੍ਰੈਫਿਕ ਕਾਰਨ ਕਈ ਡੈੱਥਸ ਵੀ ਹੋਈਆਂ ਹਨ। ਇਸ ਮਹੀਨੇ ਦੇ ਲਾਸਟ ਵਿੱਚ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਰਿਕੁਐਸਟ ਕਰਾਂਗਾ ਕਿ ਉਹ ਉਸ ਬਸ ਸਟੈਂਡ ਦਾ ਉਦਘਾਟਨ ਕਰਨ। ਮੈਂ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਸਾਡਾ ਬਸ ਸਟੈਂਡ ਸਿਰੇ ਚੜ੍ਹਾਇਆ ਹੈ, ਇਹ ਬਸ ਸਟੈਂਡ 16 ਕਰੋੜ ਦੀ ਲਾਗਤ ਨਾਲ ਬਣ ਰਿਹਾ ਹੈ।

ਚੇਅਰਮੈਨ ਸਾਹਿਬ, ਇਹ ਬਾਰਡਰ ਏਰੀਆ ਦੀ ਡਿਸਟ੍ਰਿਕਟ ਹੈ। ਜਦੋਂ ਵੀ ਕੋਈ ਪੇਸ਼ੈਂਟ ਬਿਮਾਰ ਹੁੰਦਾ ਹੈ ਤਾਂ ਸਾਨੂੰ ਅੰਮ੍ਰਿਤਸਰ, ਲੁਧਿਆਣਾ, ਜਲੰਧਰ ਜਾਂ ਮੁਹਾਲੀ ਵੱਲ ਜਾਣਾ ਪੈਂਦਾ ਹੈ। ਅਸੀਂ ਪੰਜਾਬ ਗੌਰਮਿੰਟ ਦਾ ਖਾਸ ਕਰਕੇ ਇਸ ਗੱਲ ਵਾਸਤੇ ਧੰਨਵਾਦ ਕਰਦੇ ਹਾਂ ਕਿ ਬਾਰਡਰ ਏਰੀਏ ਨੂੰ ਪਹਿਲ ਦੇ ਕੇ ਮੈਡੀਕਲ ਕਾਲਜ, ਗੁਰਦਾਸਪੁਰ ਨੂੰ ਪ੍ਰਾਇਰਟੀ ਤੇ ਰੱਖਿਆ ਗਿਆ ਹੈ। ਇਸ ਵਾਸਤੇ ਜਿਹੜੀਆਂ ਸੈਂਟਰ ਗੌਰਮਿੰਟ ਵਲੋਂ ਸੈਂਕਸ਼ਨਜ਼ ਆਉਣੀਆਂ ਹਨ, ਮੈਂ ਬੇਨਤੀ ਕਰਾਂਗਾ ਕਿ ਉਸ ਵਾਸਤੇ ਪਰਸਿਊ ਕਰਕੇ ਇਹ ਸਿਰੇ ਚੜ੍ਹਾਇਆ ਜਾਵੇ। ਮੈਂ ਖਾਸ ਤੌਰ ਤੇ ਚੰਨੀ ਸਾਹਿਬ (ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ, ਸਰਦਾਰ ਚਰਨਜੀਤ ਸਿੰਘ ਚੰਨੀ) ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੇਅੰਤ ਇੰਜੀਨੀਅਰਿੰਗ ਕਾਲਜ ਨੂੰ ਯੂਨੀਵਰਸਿਟੀ ਦਾ ਦਰਜਾ ਦਿੱਤਾ ਹੈ। ਮੇਰਾ ਖਿਆਲ ਹੈ ਕਿ ਅਜ਼ਾਦੀ ਤੋਂ ਬਾਅਦ ਪਹਿਲੀ ਵਾਰ ਬਾਰਡਰ ਏਰੀਆ ਵਿੱਚ ਯੂਨੀਵਰਸਿਟੀ ਗੁਰਦਾਸਪੁਰ ਡਿਸਟ੍ਰਿਕਟ ਨੂੰ ਮਿਲੀ ਹੈ। ਮੈਂ ਮੰਤਰੀ ਜੀ ਦਾ ਬਹੁਤ ਬਹੁਤ ਰਿਣੀ ਹਾਂ।

ਚੇਅਰਮੈਨ ਸਾਹਿਬ, ਜੇ ਕਿਸਾਨੀ ਦੀ ਗੱਲ ਕਰੀਏ ਤਾਂ ਪਨਿਆੜ ਸ਼ੂਗਰ ਮਿਲ ਅਤੇ ਬਟਾਲਾ ਸ਼ੂਗਰ ਮਿਲ ਵਾਸਤੇ ਸਭ ਤੋਂ ਵੱਧ ਧੰਨਵਾਦ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ (ਜੇਲ੍ਹਾਂ ਅਤੇ ਸਹਿਕਾਰਤਾ ਮੰਤਰੀ) ਦਾ ਹੈ। ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਜੀ (ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ), ਮੈਡਮ ਅਰੁਣਾ ਚੌਧਰੀ ਜੀ (ਸਮਾਜਿਕ ਸੁਰੱਖਿਆ ਮੰਤਰੀ) ਬੈਠੇ ਹਨ, ਜਿਸ ਢੰਗ ਨਾਲ ਰੰਧਾਵਾ ਸਾਹਿਬ ਨੇ ਕੇਸ ਨੂੰ ਪਰਸਿਊ ਕੀਤਾ, ਇਹ ਉਨ੍ਹਾਂ ਨਾਲ ਇਤਫਾਕ ਰੱਖਦੇ ਹਨ। ਉਨ੍ਹਾਂ ਨੇ ਪਨਿਆੜ ਸ਼ੂਗਲ ਮਿਲ ਅਤੇ ਸ਼ੂਗਰ ਮਿਲ, ਬਟਾਲਾ ਦੀ ਐਕਸਪੈਂਸ਼ਨ ਵਾਸਤੇ dedicatively ਕੰਮ ਕਰਕੇ ਉਸ ਨੂੰ ਸਿਰੇ ਚੜ੍ਹਾਇਆ। ਵਿਸ਼ੇਸ਼ ਤੌਰ ਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ ਧੰਨਵਾਦ ਜਿਨ੍ਹਾਂ ਨੇ ਇਸ ਕੰਮ ਨੂੰ ਸੁਹਿਰਦਤਾ ਨਾਲ ਲੈ ਕੇ ਸੈਂਕਸ਼ਨ ਕੀਤਾ। ਮੈਂ ਇਸ ਵਾਸਤੇ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

ਚੇਅਰਮੈਨ ਸਾਹਿਬ, ਮੇਰੇ ਵਾਸਤੇ ਲੋਧੀਨੰਗਲ ਸਾਹਿਬ (ਸਰਦਾਰ ਲਖਬੀਰ ਸਿੰਘ ਲੋਧੀਨੰਗਲ) ਬੜੇ ਸਤਿਕਾਰਯੋਗ ਹਨ। ਮੈਂ ਨਿੱਜੀ ਤੌਰ ਤੇ ਵੀ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ, ਇਹ ਬਹੁਤ ਸੁਲਝੇ ਹੋਏ ਹਨ। ਇਨ੍ਹਾਂ ਨੇ ਇੱਥੇ ਗੱਲ ਕੀਤੀ ਸੀ ਕਿ ਇਸ ਸਰਕਾਰ ਵਿੱਚ ਕੁਝ ਅਫਸਰ 10-10 ਕਰੋੜ ਦੀਆਂ ਡੀਲਾਂ ਕਰਦੇ ਹਨ। ਮੈਂ ਤੁਹਾਡੇ ਮਾਧਿਅਮ ਰਾਹੀਂ ਲੋਧੀਨੰਗਲ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਅਫਸਰਾਂ ਦੀ ਗੱਲ ਕੀਤੀ ਗਈ ਹੈ, ਠੀਕ ਹੈ ਕਿ ਵੀਡੀਓਜ਼ ਬਣਾਈਆਂ ਗਈਆਂ ਹਨ ਪਰ ਜਿਸ ਨੇ ਇਹ ਵੀਡੀਓਜ਼ ਬਣਾਈਆਂ ਹਨ, ਉਸ ਦਾ ਕ੍ਰਿਮੀਨਲ ਰਿਕਾਰਡ ਹੈ। ਉਸ ਨੇ ਕਈ ਬੰਦਿਆਂ ਨੂੰ ਬਲੈਕਮੇਲ ਕੀਤਾ ਹੈ। ਮੈਂ ਇਹ ਕਹਿ ਕੇ ਕਿਸੇ ਅਫਸਰ ਦੀ ਸਪੋਰਟ ਨਹੀਂ ਕਰ ਰਿਹਾ ਪਰ on record ਇਹ ਗੱਲ ਕਹਿੰਦਾ ਹਾਂ ਕਿ ਇਹ ਉਸ ਬੰਦੇ ਦਾ ਧੰਧਾ ਹੈ। ਉਹ ਬੰਦਾ ਅਜਿਹੀਆਂ ਵੀਡੀਓਜ਼ ਤਿਆਰ ਕਰਕੇ ਅਫਸਰਾਂ ਨੂੰ ਥਰੈੱਟ ਕਰਦਾ ਹੈ ਅਤੇ ਫੇਰ ਉਨ੍ਹਾਂ ਨਾਲ ਡੀਲਾਂ ਕਰਦਾ ਹੈ। ਜਿੱਥੇ ਅਫਸਰ ਦੀ ਗਲਤੀ ਹੈ, ਉਹ ਸਰਕਾਰ ਨੇ ਦੇਖਣਾ ਹੈ, ਜੁਡੀਸ਼ਰੀ ਨੇ ਦੇਖਣਾ ਹੈ ਪਰ ਜਿਸ ਬੰਦੇ ਨੇ ਅਜਿਹਾ ਕੀਤਾ ਹੈ, ਉਸ ਦਾ ਆਚਰਣ ਦੇਖਿਆ ਜਾਵੇ ਕਿ ਉਹ ਕਿਸ ਐਂਗਲ ਤੋਂ ਵੀਡੀਓਜ਼ ਬਣਾਉਂਦਾ ਹੈ। ਮੈਂ ਇਸ ਹਾਊਸ ਨੂੰ ਇਹ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਮੇਰੀ ਖੁਦ ਦੀ ਕਾਂਸਟੀਚੁਐਂਸੀ ਵਿੱਚ ਸਾਬਕਾ ਵਿਧਾਇਕ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ਜੀ, ਜੋ ਕਿ ਲੋਧੀਨੰਗਲ ਸਾਹਿਬ ਦੇ ਵੀ ਦੋਸਤ ਹਨ, ਜਿਨ੍ਹਾਂ ਦਾ ਕੋਧੇ ਪਿੰਡ ਵਿੱਚ ਬ੍ਰਿਜ ਬਣਾਇਆ ਗਿਆ ਜਿਸ ਦੀ ਲਾਗਤ ਲਗਭਗ ਦੋ ਕਰੋੜ ਰੁਪਿਆ ਸੀ। ਜਦੋਂ ਮੈਂ ਇਸ ਪਵਿੱਤਰ ਸਦਨ ਵਿੱਚ ਐਮ.ਐਲ.ਏ ਬਣ ਕੇ ਆਇਆ ਅਤੇ ਮੇਰੇ ਧਿਆਨ ਵਿੱਚ ਇਹ ਗੱਲ ਆਈ, ਮੈਂ ਆਪ ਉਸ ਪੁਲ ਤੇ ਵਿਜ਼ਿਟ ਕੀਤਾ। ਉਥੇ ਕੋਈ ਪੁਲ ਨਹੀਂ ਸੀ ਜਦ ਕਿ ਚੇਅਰਮੈਨ ਸਾਹਿਬ, ਦੋ ਕਰੋੜ ਰੁਪਏ ਦੀ ਪੇਮੈਂਟ ਵੀ ਕਰ ਦਿੱਤੀ ਗਈ ਸੀ ਪਰ ਮੌਕੇ ਤੇ ਕੋਈ ਪੁਲ ਨਹੀਂ ਸੀ। ਮੈਨੂੰ ਪਤਾ ਸੀ ਕਿ ਇਸ ਚੀਜ਼ ਨੂੰ ਫੜਨਾ ਬਹੁਤ ਔਖਾ ਹੈ। ਜਦੋਂ ਮੈਂ ਉਥੇ ਗਿਆ ਤਾਂ ਮੌਕੇ ਦੀ ਵੀਡੀਓਗ੍ਰਾਫੀ ਕਰਵਾਈ, ਆਪ ਵੀਡੀਓਗ੍ਰਾਫੀ ਕੀਤੀ ਤਾਂ ਜੋ ਕੋਈ ਪ੍ਰੈਸ਼ਰ ਪਾ ਕੇ ਅਤੇ ਰਾਤੋ-ਰਾਤ ਸਮਾਨ ਸੁੱਟ ਕੇ ਕੰਮ ਖਰਾਬ ਨਾ ਕਰ ਦੇਵੇ। ਉਹੀ ਗੱਲ ਹੋਈ, ਜਦੋਂ ਮੈਂ ਉਥੇ ਗਿਆ ਤਾਂ ਮੈਂ ਆਪਣੇ ਲੈਟਰ ਪੈਡ ਤੇ ਵਿਜੀਲੈਂਸ ਨੂੰ ਲਿਖ ਕੇ ਦਿੱਤਾ। ਮੇਰੇ ਜਾਣ ਤੋਂ ਬਾਅਦ ਉਥੇ ਪਤਾ ਲੱਗਿਆ ਤਾਂ ਐਕਸੀਅਨ ਨੇ ਰਾਤੋ-ਰਾਤ ਸਾਰਾ ਸਮਾਨ, ਸਰੀਆ, ਸੀਮਿੰਟ ਸੁਟਵਾ ਦਿੱਤਾ।ਜਦੋਂ ਮੈਂ ਐਕਸੀਐਨ ਨੂੰ ਫੋਨ ਕੀਤਾ ਕਿ ਐਕਸੀਐਨ ਸਾਹਿਬ, ਇਸ ਦੀ ਵਿਡੀਓਗਰਾਫੀ ਹੋਈ ਹੈ, ਕੱਲ੍ਹ ਤੱਕ ਤਾਂ ਇੱਥੇ ਕੁਝ ਨਹੀਂ ਸੀ। ਇਹ ਅੱਜ ਕਿਸ ਤਰ੍ਹਾਂ ਆ ਗਿਆ? ਔਰ ਉਹ ਇੱਕ ਘੰਟੇ ਦੇ ਅੰਦਰ-ਅੰਦਰ ਉਥੋਂ ਸਮਾਨ ਚੁੱਕ ਕੇ ਰਾਤ ਨੂੰ ਹੀ ਵਾਪਸ ਲੈ ਗਏ। ਵਿਜੀਲੈਂਸ ਨੇ ਪਰਚਾ ਦਰਜ ਕੀਤਾ ਸੀ ਪਰ ਜੋ ਦੋ ਕਰੋੜ ਰੁਪਏ ਦਾ ਪੁਲ ਸੀ, ਉਹ ਅੱਜ ਵੀ ਉਥੇ ਨਹੀਂ ਹੈਗਾ। ਪਰ ਪੇਮੈਂਟ ਦੋ ਕਰੋੜ ਰੁਪਏ ਦੀ ਹੋ ਗਈ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਕੁਝ ਉਸ ਸਮੇਂ ਪਿਛਲੀ ਸਰਕਾਰ ਵਿੱਚ ਹੁੰਦਾ ਰਿਹਾ, ਜਾਂ ਤੁਹਾਡੇ

ਜਿਹੜੇ ਸਾਥੀ ਸੀ, ਉਸ ਸਮੇਂ ਦੇ ਵਿਧਾਇਕ, ਜੋ ਉਨ੍ਹਾਂ ਨੇ ਕੀਤਾ, ਚਾਹੇ ਉਸ ਪੁਲ ਦੀ ਗੱਲ ਕਰ ਲਈਏ, ਉਹ ਉਨ੍ਹਾਂ ਦੇ ਪਿੰਡ ਦਾ ਪੁਲ ਹੈ। ਇਹ ਨਹੀਂ ਕਿ ਉਹ ਪਿੰਡ ਕਿਸੇ ਹੋਰ ਨੁੱਕਰ ਵਿੱਚ ਸੀ, ਕੋਈ ਬਾਰਡਰ ਦੇ ਨਾਲ ਪਿੰਡ ਲਗਦਾ ਸੀ ਜਿਸ ਦਾ ਕਿ ਪਤਾ ਨਹੀਂ ਲੱਗਾ। ਆਪਣੇ ਪਿੰਡ ਦੀ ਹਰ ਗੱਲ ਦਾ ਪਤਾ ਹੁੰਦਾ ਹੈ । ਜੇ ਮੇਰਾ ਪਿੰਡ ਪਾਹੜਾ ਹੈ...

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ...

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਇੱਕ ਮਿੰਟ ਲੋਧੀਨੰਗਲ ਸਾਹਿਬ, ਤੁਸੀਂ ਬਾਅਦ ਵਿੱਚ ਬੋਲ ਲੈਣਾ। ਪਹਿਲਾਂ ਮੇਰੀ ਗੱਲ ਪੂਰੀ ਹੋ ਲੈਣ ਦਿਉ।

**Mr. Chairman:** Pahra Sahib, please stay with the Budget.

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਮੈਂ ਬਜਟ ਦੀ ਗੱਲ ਹੀ ਕਰ ਰਿਹਾ ਹਾਂ ਜੀ। ਜਿਹੜਾ ਇਹ ਬਜਟ ਦਾ ਦੋ ਕਰੋੜ ਰੁਪਿਆ ਖਾਧਾ ਗਿਆ, ਉਹ ਵੀ ਸਾਡੇ ਲੋਕਾਂ ਦਾ ਹੀ ਹੈ। ਇਹ ਵੀ ਪੰਜਾਬ ਦਾ ਸਰਮਾਇਆ ਹੀ ਹੈ। ਮੈਂ ਇਸ ਕਰਕੇ ਉਸ ਮਾਮਲੇ ਦੀ ਗੱਲ ਕਰ ਰਿਹਾ ਹਾਂ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਚੇਅਰਮੈਨ ਸਾਹਿਬ, ਪਾਹੜਾ ਸਾਹਿਬ ਬਹੁਤ ਵਧੀਆ ਬੋਲ ਰਹੇ ਹਨ। ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਮੈਂ ਸਮਝਦਾ ਹਾਂ ਕਿ ਕੋਈ ਸਖਤ ਕਾਨੂੰਨ ਬਣਾ ਕੇ, ਜਿਨ੍ਹਾਂ ਲੋਕਾਂ ਨੇ ਇਸ ਤਰੀਕੇ ਨਾਲ ਪੈਸਾ ਲੁੱਟਣ ਦੀ ਧਾਂਦਲੀ ਕੀਤੀ ਹੈ, ਔਰ ਉਨ੍ਹਾਂ ਨੂੰ ਕਦੇ ਮੁਆਫ ਨਹੀਂ ਕਰਨਾ ਚਾਹੀਦਾ। ਹੁਣ ਵੀ ਦੀਨਾਨਗਰ ਦੇ ਲਾਗੇ ਇੱਕ ਠੁੱਡੀ ਪੁਲ ਹੈ, ਉਹ ਵੀ ਟ੍ਰੈਫਿਕ ਚੱਲਣ ਤੋਂ ਪਹਿਲਾਂ ਡਿੱਗ ਪਿਆ ਸੀ। ਸ਼ਾਇਦ ਤੁਹਾਡੇ ਨੋਟਿਸ ਵਿੱਚ ਹੋਵੇਗਾ। ਮੈਂ ਉਸ ਦਾ ਵੀ ਰੌਲ਼ਾ ਪਾਇਆ ਸੀ। ਮੈਨੂੰ ਕੋਈ ਵੀ ਸ਼ਿਕਾਇਤ ਲਿਆ ਕੇ ਦੇਵੇਗਾ, ਜਿਹੜੀ ਚੀਜ਼ ਠੀਕ ਹੋਵੇਗੀ, ਉਸ ਦੀ ਗੱਲ ਜ਼ਰੂਰ ਕਰਾਂਗੇ। ਬਲੈਕ-ਮੇਲਰ ਦੁਨੀਆਂ ਵਿੱਚ ਬਹੁਤ ਤੁਰੇ ਫਿਰਦੇ ਹਨ। ਪਾਹੜਾ ਸਾਹਿਬ, ਤੁਹਾਨੂੰ ਵੀ ਪਤਾ ਹੈ, ਸਾਨੂੰ ਵੀ ਪਤਾ ਹੈ।

**ਸ਼੍ਰੀ ਸਭਾਪਤੀ:** ਤੁਹਾਡਾ ਪੁਆਇੰਟ ਆ ਗਿਆ ਹੈ। ਧੰਨਵਾਦ ਜੀ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਚੇਅਰਮੈਨ ਸਾਹਿਬ, ਪਰ ਸਾਡਾ ਮਸਲਾ ਇਹ ਹੈ ਪਰ ਉਹੀ ਵਿਅਕਤੀ ਮਸਲਾ ਉਠਾਉਂਦਾ ਹੈ, ਇਸ ਗੱਲ ਨੂੰ ਲੋਕਾਂ ਦੇ ਸਾਹਮਣੇ ਲਿਆਉਣਾ ਚਾਹੀਦਾ ਹੈ। (ਵਿਘਨ) ਅੱਜ ਵੀ, ਹੁਣ ਵੀ ਇੱਕ ਵਿਡੀਓ ਹੋਰ ਵੀ ਆਈ ਹੈ, ਮੈਂ ਕਹਿੰਦਾ ਹਾਂ ਕਿ ਸਿੰਗਲਾ ਸਾਹਿਬ ਨੂੰ ਟਾਈਮ ਦੇ ਦਿਉ। (ਵਿਘਨ)

**ਸ਼੍ਰੀ ਸਭਾਪਤੀ:** ਲੋਧੀਨੰਗਲ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਚੇਅਰਮੈਨ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਕੰਮ ਠੀਕ ਹੋਵੇ। ਰੋਜ਼-ਰੋਜ਼, ਦੋ ਦੋ ਮਹੀਨਿਆਂ ਪਿਛੋਂ ਪੁਲ ਨਾ ਟੁੱਟਣ। (ਵਿਘਨ) ਸਾਡੀ ਸਟੇਟ ਦਾ ਨੁਕਸਾਨ ਨਾ ਹੋਵੇ।

**ਸ਼੍ਰੀ ਸਭਾਪਤੀ:** ਧੰਨਵਾਦ ਜੀ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਚੇਅਰਮੈਨ ਸਾਹਿਬ, ਮੈਂ ਲੋਧੀਨੰਗਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੇਰੀ ਗੱਲ ਨੂੰ ਇੰਨਡੋਰਸ ਕੀਤਾ ਹੈ। ਲੋਧੀਨੰਗਲ ਸਾਹਿਬ, ਤੁਸੀਂ ਮੇਰੇ ਲਈ ਬੜੇ ਸਤਿਕਾਰਤ ਹੋ ਔਰ ਬਹੁਤ ਵਧੀਆ ਇਨਸਾਨ ਹੋ। ਇਹ ਵੀ ਹਾਊਸ ਨੂੰ ਉਠ ਕੇ ਜ਼ਰੂਰ ਕਹੋ ਕਿ ਜਿਸ ਬੰਦੇ ਦੇ ਨੱਕ ਦੇ ਥੱਲੇ, because we are accountable to the public, ਜਿਵੇਂ ਮੈਂ ਆਪਣੇ ਇਲਾਕੇ ਦਾ ਨੁਮਾਇੰਦਾ ਹਾਂ, ਜੇ ਮੇਰੇ ਇਲਾਕੇ ਵਿੱਚ ਸਮੇਂ ਦਾ ਅਫ਼ਸਰ ਦੋ ਕਰੋੜ ਰੁਪਏ ਦਾ ਪੁਲ ਖਾ ਸਕਦਾ ਹੈ ਤਾਂ ਸਭ ਤੋਂ ਪਹਿਲਾਂ ਫਾਂਸੀ ਤਾਂ ਮੈਨੂੰ ਚਾੜਨਾ ਚਾਹੀਦਾ ਹੈ। ਇਹ ਵੀ ਹਾਊਸ ਨੂੰ ਕਹੋ ਕਿ ਉਸ ਸਮੇਂ ਦਾ ਵਿਧਾਇਕ ਫੜ ਕੇ ਛਿੱਕੇ ਟੰਗਣਾ ਚਾਹੀਦਾ ਹੈ। ਮੈਂ ਤੁਹਾਡਾ ਸਵਾਗਤ ਕਰਾਂਗਾ, ਤੁਸੀਂ ਇਹ ਗੱਲ ਵੀ ਹਾਊਸ ਵਿੱਚ ਉਠ ਕੇ ਕਹੋ। (ਵਿਘਨ)(ਸ਼ੋਰ)

**Mr. Chairman:** Pahra Sahib, thank you.

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਚੇਅਰਮੈਨ ਸਾਹਿਬ, ਜੇ ਮੇਰਾ ਕੋਈ ਅਫ਼ਸਰ ਕੁਰੱਪਸ਼ਨ ਕਰਦਾ ਹੈ, then I am responsible for that. (Interruptions)

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਚੇਅਰਮੈਨ ਸਾਹਿਬ, ਜਦੋਂ ਗਲਤ ਤਰੀਕੇ ਨਾਲ ਫੈਕਟਰੀਆਂ ਲੱਗ ਜਾਦੀਆਂ ਹਨ, (ਵਿਘਨ)(ਸ਼ੋਰ) ਐਸ.ਐਸ.ਪੀ., ਡੀ.ਐਸ.ਪੀ. ਤੇ ਇੰਸਪੈਕਟਰ ਦੇ ਖਿਲਾਫ ਪਰਚੇ ਦਰਜ ਹੋਏ ਹੁੰਦੇ, ਕਿਉਂਕਿ ਕੋਈ ਨਿੱਕਾ-ਮੋਟਾ ਕਰਾਈਮ ਤਾਂ ਹੋ ਸਕਦਾ ਹੈ, ਪਰ ਜੇ ਕਿਤੇ ਫੈਕਟਰੀਆਂ ਹੀ ਲੱਗ ਜਾਣ...(ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ:** ਪਾਹੜਾ ਸਾਹਿਬ, ਕੰਟੀਨਿਊ ਕਰੋ। ਲੋਧੀਨੰਗਲ ਸਾਹਿਬ, ਤੁਸੀਂ ਬੈਠ ਜਾਵੋ। ਤੁਹਾਡਾ ਪੁਆਇੰਟਆ ਗਿਆ ਹੈ। ਲੋਧੀਨੰਗਲ ਸਾਹਿਬ, ਪਲੀਜ਼ ਬੈਠ ਜਾਵੋ।

**ਸਰਦਾਰ ਲਖਬੀਰ ਸਿੰਘ ਲੋਧੀਨੰਗਲ:** ਆਪਾਂ ਤਾਂ ਸਿਆਸੀ ਬੰਦੇ ਨੂੰ ਪਹਿਲੋਂ ਭੰਡਦੇ ਹਾਂ ਅਤੇ ਦੂਜਿਆਂ ਨੂੰ ਬਾਅਦ ਵਿੱਚ। ਜਿਹੜੇ ਅਫ਼ਸਰ ਦੋਸ਼ੀ ਹੁੰਦੇ ਹਨ, ਉਨ੍ਹਾਂ ਨੂੰ ਵੀ ਨਾਲ ਜ਼ਿੰਮੇਵਾਰ ਠਹਿਰਾਉਣਾ ਜ਼ਰੂਰੀ ਹੁੰਦਾ ਹੈ...

**ਸ਼੍ਰੀ ਸਭਾਪਤੀ:** ਹੁਣ ਬੈਠ ਜਾਵੋ ਜੀ। ਤੁਸੀਂ ਪੁਆਇੰਟ ਆਫ ਆਰਡਰ ਲੈ ਲੈਣਾ, ਫਿਰ ਜਿੰਨਾ ਬੋਲਣਾ ਹੋਇਆ, ਬੋਲ ਲੈਣਾ।

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਚੇਅਰਮੈਨ ਸਾਹਿਬ, ਲੋਧੀਨੰਗਲ ਸਾਹਿਬ, ਮੈਂ ਇੱਕ ਗੱਲ ਕਹਿੰਦਾ ਹਾਂ। ਚੇਅਰਮੈਨ ਸਾਹਿਬ, ਮੈਂ ਇੱਕ ਮਿੰਟ ਹੀ ਲੈਣਾ ਹੈ।

**Mr. Chairman:** Pahra Sahib, ਤੁਸੀਂ ਬੋਲ ਰਹੇ ਹੋ, ਬਜਟ ਤੇ ਬੋਲ ਰਹੇ ਹੋ। ਬਜਟ ਦੇ ਹਿਸਾਬ ਨਾਲ ਬੋਲੀ ਜਾਵੋ, please do not make it controversial.

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਚੇਅਰਮੈਨ ਸਾਹਿਬ, ਮੈਂ ਬਜਟ ਦੇ ਹਿਸਾਬ ਨਾਲ ਹੀ ਬੋਲ ਰਿਹਾ ਹਾਂ। ਮੈਂ ਕੰਟਰੋਵਰਸ਼ੀਅਲ ਨਹੀਂ ਕਰ ਰਿਹਾ। ਮੈਂ ਉਨ੍ਹਾਂ ਨਾਲ ਕੋਈ ਕੰਟਰੋਵਰਸ਼ੀਅਲ ਗੱਲ ਨਹੀਂ ਕੀਤੀ। ਅਸੀਂ ਜਸਟ ਡਿਸਕਸ਼ਨ ਕਰ ਰਹੇ ਹਾਂ। ਜਿਹੜੀ ਗੱਲ ਮੈਂ ਕਰ ਰਿਹਾ ਹਾਂ ਕਿ ਜਿੱਥੇ ਲੋਧੀਨੰਗਲ ਸਾਹਿਬ ਕਹਿ ਰਹੇ ਹਨ ਕਿ ਅਫ਼ਸਰਾਂ ਨੂੰ ਵੀ ਅਕਾਊਂਟੇਬਲ ਹੋਣਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ why not we people should be accountable? ਅਸੀਂ ਵੀ ਅਕਾਊਂਟੇਬਲ ਹਾਂ। ਬਿਲਕੁਲ ਹਰ ਹਾਲਤ ਵਿੱਚ ਜ਼ਿੰਮੇਵਾਰ ਹਾਂ। ਜਿਹੜਾ ਸਾਬਤ ਹੋ ਗਿਆ, ਜਿਸ ਦੇ ਖਿਲਾਫ ਵਿਜੀਲੈਂਸ ਨੇ ਪਰਚਾ ਦਰਜ ਕਰ ਦਿੱਤਾ ਹੋਵੇ, ਜਿਹੜਾ ਉਸ ਸਮੇਂ ਦੇ ਵਿਧਾਇਕ ਦੇ ਘਰ ਦੇ ਨਾਲ ਪੁਲ ਹੈ, ਕੋਈ ਵਿਧਾਇਕ 10 ਸਾਲ ਐਮ.ਐਲ.ਏ. ਰਿਹਾ ਹੋਵੇ, ਉਸ ਨੂੰ ਪਤਾ ਕਿਉਂ ਨਾ ਲੱਗਿਆ ਹੋਵੇ? ਉਸ ਨੂੰ ਪਤਾ ਕਿਉਂ ਨਾ ਲੱਗਿਆ ਹੋਵੇ ਕਿ ਮੇਰੇ ਪਿੰਡ ਦੇ ਪੁਲ ਦੀ ਪੇਮੈਂਟ ਹੋ ਗਈ ਹੈ ਅਤੇ ਪੁਲ ਉਥੇ ਐਗਜਿਸਟ ਨਹੀਂ ਕਰਦਾ। (ਵਿਘਨ) ਜਿਹੜਾ ਇਸ਼ੂ ਮੇਰੇ ਧਿਆਨ ਵਿੱਚ ਹੈ, ਮੈਂ ਉਸ ਦੇ ਉਤੇ ਗੱਲ ਕਰਦਾ ਹਾਂ।

**ਸ਼੍ਰੀ ਸਭਾਪਤੀ:** ਪਾਹੜਾ ਸਾਹਿਬ, ਪਲੀਜ਼, ਵਾਈਂਡ-ਅੱਪ ਕਰ ਦਿਉ। (ਵਿਘਨ)

**ਸਰਦਾਰ ਬਰਿੰਦਰਮੀਤ ਸਿੰਘ ਪਾਹੜਾ:** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਖਾਸ ਤੌਰ ਤੇ ਉਸ ਸੈਂਟਰ ਲਈ ਜਿਹੜਾ ਰਿਸਰਚ ਸੈਂਟਰ ਕਲਾਨੌਰ ਵਿੱਚ ਤੁਸੀਂ ਦਿੱਤਾ ਹੈ। ਸਾਡਾ ਜਿਹੜਾ ਏਰੀਆ ਹੈ, ਉਹ ਪੂਰਾ ਬਾਰਡਰ ਏਰੀਆ ਹੈ। ਆਪਾਂ ਉਥੇ ਗੰਨੇ ਦੀ ਖੇਤੀ ਕਾਫ਼ੀ ਕਰਦੇ ਹਾਂ। ਜਿੱਥੇ ਲੋੜ ਸੀ, ਮਿੱਲਾਂ ਦੀ ਐਕਸਪੈਨਸ਼ਨ ਦੀ ਖਾਸ ਤੌਰ ਤੇ ਲੋੜ ਸੀ, ਉਥੇ ਕਿਸਾਨਾਂ ਦੇ ਵਿੱਚ ਬੜੀ ਭਾਰੀ ਖੁਸ਼ੀ ਹੈ। ਉਹ ਮੈਡਮ ਅਰੁਨਾ

ਚੌਧਰੀ ਮੰਤਰੀ ਜੀ ਦਾ ਏਰੀਆ ਲਗਦਾ ਹੈ। ਸਾਡਾ ਪਠਾਨਕੋਟ ਏਰੀਆ ਵੀ ਪਨਿਆੜ ਮਿੱਲ ਕੈਟਰ ਕਰਦੀ ਹੈ, ਈਵਨ ਬਟਾਲਾ ਜਿਹੜੀ ਮਿੱਲ ਹੈ ਔਰ ਜਿਹੜੀ ਪਨਿਆੜ ਮਿੱਲ ਹੈ, ਇਸ ਦੇ ਕਾਰਨ ਸਾਨੂੰ ਸਾਰੇ ਕਿਸਾਨਾਂ ਨੂੰ ਬੜਾ ਫਾਇਦਾ ਹੋਇਆ ਹੈ। ਮੈਂ ਕਹਿ ਸਕਦਾ ਹਾਂ ਕਿ ਜਿੱਥੇ ਇਹ ਸਾਲ ਕਰੋਨਾ ਵਿੱਚ ਵੀ ਨਿਕਲਿਆ ਹੈ, ਬਜਟ ਦੇ ਵਿੱਚ ਕਾਫ਼ੀ ਕੁਝ ਮਿਲਿਆ ਹੈ। ਸਾਨੂੰ ਜੋ ਉਮੀਦਾਂ ਨਹੀਂ ਵੀ ਸੀ, ਉਹ ਵੀ ਸਾਡੀ ਗੌਰਮਿੰਟ ਨੇ, ਮਾਨਯੋਗ ਐਫ.ਐਮ. ਸਾਹਿਬ ਨੇ ਸਾਡੇ ਕੰਮ ਪ੍ਰੀਆਰਟੀ ਤੇ ਰੱਖੇ ਹਨ। ਖਾਸ ਕਰਕੇ ਜਿੱਥੇ ਸੈਂਟਰ ਗੌਰਮਿੰਟ ਨੇ 50% ਸ਼ੇਅਰ ਆਰ.ਯੂ.ਬੀ. ਵਿੱਚ ਦੇਣਾ ਸੀ, ਕਿਉਂਕਿ ਮੈਂ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਜੇਕਰ ਮੈਂ ਆਰ.ਯੂ.ਬੀ. ਜਾਂ ਬੱਸ ਸਟੈਂਡ ਨਾ ਬਣਾ ਸਕਿਆ ਤਾਂ ਮੈਂ ਇਲੈਕਸ਼ਨ ਨਹੀਂ ਲੜਾਂਗਾ। ਕਿਉਂਕਿ ਬਹੁਤ ਘੱਟ ਲੋਕ ਅਜਿਹਾ ਕਹਿੰਦੇ ਹਨ, ਮੈਂ ਅੱਜ ਵੀ ਇਸ ਗੱਲ ਤੇ ਖੜ੍ਹਾ ਹਾਂ ਕਿ ਜੇ ਮੈਂ ਉਹ ਨਹੀਂ ਬਣਾ ਸਕਦਾ ਤਾਂ ਸ਼ਾਇਦ ਮੈਂ ਇਲੈਕਸ਼ਨ ਨਾ ਲੜਦਾ। ਚੇਅਰਮੈਨ ਸਾਹਿਬ, ਮੈਂ ਕਨਕਲੂਡ ਕਰਨ ਲੱਗਾ ਹਾਂ ਜੀ। ਮੈਂ ਖਾਸ ਤੌਰ ਤੇ ਕੈਪਟਨ ਅਮਰਿੰਦਰ ਸਿੰਘ ਜੀ ਅਤੇ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਸ ਗੱਲ ਨੂੰ ਗੰਭੀਰਤਾ ਨਾਲ ਲਿਆ ਕਿਉਂਕਿ ਬਾਰਡਰ ਏਰੀਆ ਹੋਣ ਕਰਕੇ ਅਸੀਂ ਕਾਫੀ ਪਿੱਛੇ ਸੀ। ਸਾਡੇ ਸਾਰੇ ਕੰਮ ਇਨ੍ਹਾਂ ਨੇ ਕੀਤੇ ਹਨ। ਮੈਂ ਦਿਲੋਂ ਵਿੱਤ ਮੰਤਰੀ ਜੀ ਦਾ ਅਤੇ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜੀ। ਧੰਨਵਾਦ।

**ਸ਼੍ਰੀ ਸਭਾਪਤੀ:** ਸਰਦਾਰ ਕੁਲਤਾਰ ਸਿੰਘ ਸੰਧਵਾਂ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ):** ਚੇਅਰਮੈਨ ਸਾਹਿਬ, ਧੰਨਵਾਦ ਜੀ। ਜਦੋਂ ਇਹ ਬਜਟ ਬਣਦਾ ਹੈ ਅਤੇ ਸਰਕਾਰ ਕਿਸ ਤਰ੍ਹਾਂ ਦੀ ਹੋਵੇ ਉਸ ਲਈ ਸਾਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਇਕ ਰਸਤਾ ਦਿਖਾਉਂਦੇ ਹਨ। ਗੁਰੂ ਸਾਹਿਬ ਫਰਮਾਉਂਦੇ ਹਨ

ਐਸਾ ਚਾਹੁੰ ਰਾਜ ਮੈਂ ਜਹਾਂ ਮਿਲੇ ਸਭਨ ਕੋ ਅੰਨ,
ਛੋਟ-ਬੜੇ ਸਭ ਸਮ ਵਸੇ ਰਵਿਦਾਸ ਰਹੇ ਪ੍ਰਸੰਨ।

ਰਵਿਦਾਸ ਜੀ ਨੇ ਸਾਰਿਆਂ ਦੇ ਬਰਾਬਰ ਹੱਕਾਂ ਦੀ ਗੱਲ ਕੀਤੀ ਹੈ। ਚੇਅਰਮੈਨ ਸਾਹਿਬ, ਮੈਂ ਆਪਣੀ ਬਜਟ ਸਪੀਚ ਸ਼ੁਰੂ ਕਰਨ ਤੋਂ ਪਹਿਲਾਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਕੋਟਕਪੂਰੇ ਦੀ ਇਕ 16 ਸਾਲਾ ਨਾਬਾਲਗ ਬੱਚੀ ਪਿਛਲੇ 20-25 ਦਿਨਾਂ ਤੋਂ ਗੁੰਮ ਹੈ। ਤੁਸੀਂ ਦੱਸੋ, ਮੈਂ ਉਸ ਲਈ ਕਿੱਥੇ ਜਾਵਾਂ? ਮੈਂ ਤੀਜੀ ਵਾਰ ਇਹ ਗੱਲ ਕਰ ਰਿਹਾ ਹਾਂ ਜੀ। ਹਾਲੇ ਤੱਕ ਉਸ ਦਾ ਕੋਈ ਪਤਾ ਨਹੀਂ ਲੱਗਿਆ। ਮੈਨੂੰ ਕਿਸੇ ਨੇ ਦੱਸਿਆ ਕਿ ਸਦਨ ਵਿਚ ਮੈਡਮ ਚੀਫ ਸੈਕਟਰੀ ਜੀ ਬੈਠੇ ਹੁੰਦੇ ਹਨ। ਡੀ.ਜੀ.ਪੀ. ਸਾਹਿਬ, ਇਨ੍ਹਾਂ ਦੀ ਗੱਲ ਨਹੀਂ ਮੋੜਦੇ ਤੇ ਇਨ੍ਹਾਂ ਨੂੰ ਹੀ

ਬੇਨਤੀ ਕਰ ਲਓ ਕਿ ਉਸ ਵਿਚਾਰੀ ਲੜਕੀ ਨੂੰ ਲੱਭ ਦੇਣ। ਇਹ ਬਹੁਤ ਜ਼ਰੂਰੀ ਹੈ ਜੀ।(ਹੱਥ ਜੋੜ ਕੇ ਸ਼੍ਰੀ ਸਭਾਪਤੀ ਜੀ ਨੂੰ ਬੇਨਤੀ ਕਰਦੇ ਹੋਏ)

**ਸ਼੍ਰੀ ਸਭਾਪਤੀ:** ਤੁਸੀਂ ਕੰਟੀਨਿਊ ਕਰੋ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਤੁਸੀਂ ਸਰਕਾਰ ਨੂੰ ਕਹਿ ਤਾਂ ਦਿਓ ਜੀ। ਸ਼ਾਇਦ ਤੁਹਾਡੇ ਆਖੇ ਲੱਗ ਜਾਣ।

**Mr. Chairman:** We will put your point forward ਤੁਸੀਂ ਆਪਣੀ ਬਜਟ ਸਪੀਚ ਸ਼ੁਰੂ ਕਰੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਧੰਨਵਾਦ ਜੀ। ਮੇਰੇ ਸਤਿਕਾਰਯੋਗ ਚਾਚਾ ਜੀ ਨੇ ਦੱਸਿਆ ਹੈ ਕਿ ਫਿਰੋਜ਼ਪੁਰ ਜ਼ਿਲ੍ਹੇ ਦਾ ਕੋਈ ਵੀ.ਪੀ. ਸਿੰਘ ਨਾਮ ਦਾ ਬੰਦਾ ਹੈ, ਉਸ ਤੇ ਰੇਪ ਦਾ ਪਰਚਾ ਦਰਜ ਹੈ। ਹਾਲੇ ਤੱਕ ਉਸ ਨੂੰ ਗ੍ਰਿਫਤਾਰ ਨਹੀਂ ਕੀਤਾ ਗਿਆ, ਇਕ ਸਾਲ ਹੋ ਗਿਆ ਹੈ ਜੀ। ਇਹ ਕੰਮ ਵੀ ਕਰਵਾ ਦਿਓ ਜੀ।

**Mr. Chairman:** Please.

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਚੇਅਰਮੈਨ ਸਾਹਿਬ, ਕਿਸੇ ਵੀ ਸੂਬੇ ਦੇ ਲੋਕਾਂ ਲਈ ਸਹੂਲਤਾਂ ਪ੍ਰਦਾਨ ਕਰਨੀਆਂ ਸੂਬਾ ਸਰਕਾਰ ਦਾ ਪਹਿਲਾ ਫਰਜ਼ ਹੈ। ਲੋਕਾਂ ਨੂੰ ਸੁਵਿਧਾਵਾਂ ਦੇਣ ਲਈ ਆਰਥਿਕ ਸੋਮੇ ਜੁਟਾਉਣ ਦੀ ਜ਼ਰੂਰਤ ਹੁੰਦੀ ਹੈ। ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਕੋਈ ਐਸੀ ਮਦ ਰੱਖੀ ਹੈ, ਜਿਸ ਵਿਚ ਸਰਕਾਰ ਦਾ ਖਜ਼ਾਨਾ ਭਰਿਆ ਹੋਵੇ। ਖਾਲੀ ਕਰਨ ਵਾਸਤੇ ਤਾਂ ਆਪਾਂ ਇਨ੍ਹਾਂ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਨੂੰ ਕਹਿ ਦਿੰਦੇ ਹਾਂ। ਇਹ ਇਲਜ਼ਾਮ ਠੀਕ ਹੈ, ਤਾਂ ਹੀ ਇਹ ਖੂੰਜੇ ਲੱਗੇ ਹਨ। ਤੁਸੀਂ ਕਿਸੇ ਪਾਸਿਓਂ ਖਜ਼ਾਨਾ ਵਧਾਇਆ ਹੈ, ਕੋਈ ਐਸੀ ਮੱਦ ਦੱਸ ਦਿਓ। ਮੌਜੂਦਾ ਸਰਕਾਰ ਦੇ ਕਾਰਜਕਾਲ ਦੌਰਾਨ ਮੈਨੂੰ ਲਗਦਾ ਹੈ ਕਿ ਇਹ ਸੋਮੇ ਰਾਜਨੀਤਕ ਲੋਕਾਂ ਦੇ ਢਿੱਡ ਭਰਨ ਲਈ ਲੁਟਾਏ ਜਾ ਰਹੇ ਹਨ। 15 ਹਜ਼ਾਰ 600 ਕਰੋੜ ਦਾ ਕਰਜ਼ਾ ਹਰ ਸਾਲ ਵੱਧ ਰਿਹਾ ਹੈ। ਅੱਜ ਹਾਲਾਤ ਇਹ ਹੈ ਕਿ ਸੂਬਾ ਸਰਕਾਰ ਕਰਜ਼ੇ ਤੇ ਵਿਆਜ ਮੋੜਨ ਲਈ ਲਗਾਤਾਰ ਹੋਰ ਕਰਜ਼ਾ ਲੈ ਰਹੀ ਹੈ। ਇਨ੍ਹਾਂ ਨੇ ਇਸ ਵਾਸਤੇ ਐਫ.ਆਰ.ਬੀ.ਐਮ. ਐਕਟ ਵੀ ਲਿਆਂਦਾ। ਵੈਸੇ ਮੈਂ ਜ਼ਿਆਦਾ ਸਿਆਣਾ ਨਹੀਂ ਹਾਂ ਪਰ ਜੇਕਰ ਆਪਾਂ ਇਕੱਲੇ ਰੇਤੇ ਦਾ ਪ੍ਰਬੰਧ ਹੀ ਠੀਕ ਕਰ ਲਈਏ ਤਾਂ ਕਾਫੀ ਕੁੱਝ ਠੀਕ ਹੋ ਸਕਦਾ ਸੀ। ਸਿੱਧੂ ਸਾਹਿਬ ਨੇ ਤੇਲੰਗਾਨਾ ਮਾਡਲ ਬਾਰੇ ਦੱਸਿਆ ਸੀ, ਜੇਕਰ ਉਸ ਨੂੰ ਲਾਗੂ ਕਰ ਲੈਂਦੇ ਤਾਂ ਉਸ ਨਾਲ ਸ਼ਰਾਬ ਦਾ ਕੰਮ ਵੀ ਠੀਕ ਹੋ ਸਕਦਾ ਸੀ ਪਰ ਆਪਾਂ ਨਹੀਂ ਕੀਤਾ, ਪਤਾ ਨਹੀਂ ਕਿਉਂ ਨਹੀਂ ਕੀਤਾ। ਪੰਜਾਬ ਦੀ ਸਰਕਾਰ ਨੇ 2022 ਨੂੰ ਮੁੱਖ ਰੱਖਦਿਆਂ ਸਬਜ਼ਬਾਗ ਦਿਖਾ ਦਿੱਤੇ। ਇਹ ਬਜਟ ਘੱਟ ਅਤੇ

ਇਲੈਕਸ਼ਨ ਮੈਨੀਫੈਸਟੋ ਵੱਧ ਲਗਦਾ ਹੈ। ਜਿਵੇਂ ** ** ਨੇ ਪਹਿਲਾਂ ਵੀ ਝੂਠ ਬੁਲਾ ਦਿੱਤੇ ਸੀ। ਬਜਟ ਬੜਾ ਸੀਕਰੇਟ ਡਾਕੂਮੈਂਟ ਹੁੰਦਾ ਹੈ ਪਰ ਲਗਦਾ ਇਸ ਤਰ੍ਹਾਂ ਜਿਵੇਂ ਇਹ ਇਲੈਕਸ਼ਨ ਮੈਨੀਫੈਸਟੋ ਹੁੰਦਾ ਹੈ। ਖਜ਼ਾਨਾ ਮੰਤਰੀ ਜੀ ਇਸ ਬਾਰੇ ਕਲੀਅਰ ਕਰ ਦੇਣਗੇ। ਬੇਜ਼ਮੀਨੇ ਲੋਕਾਂ ਦਾ ਕਰਜ਼ਾ ਮੁਆਫ ਕਰਨ ਲਈ ਇਨ੍ਹਾਂ ਨੇ ਪਿਛਲੇ ਬਜਟ ਵਿਚ 520 ਕਰੋੜ ਰੁਪਏ ਰੱਖੇ ਸੀ ਪਰ ਕਿਸੇ ਵੀ ਬੇਜ਼ਮੀਨੇ ਮਜ਼ਦੂਰ ਜਾਂ ਕਿਸਾਨ ਦਾ ਇਕ ਰੁਪਿਆ ਮੁਆਫ ਨਹੀਂ ਕੀਤਾ। ਇਸ ਵਾਰ ਫਿਰ ਉਹੀ ਬਿਆਨ ਦੇ ਦਿੱਤਾ। ਚੇਅਰਮੈਨ ਸਾਹਿਬ, ਇਨ੍ਹਾਂ ਨੇ 2500 ਰੁਪਿਆ ਪੈਨਸ਼ਨ ਦਾ ਵਾਅਦਾ ਕੀਤਾ ਸੀ ਹੁਣ ਇਨ੍ਹਾਂ ਨੇ 1500 ਵਾਲਾ ਲਾਰਾ ਲਾ ਦਿੱਤਾ। (ਟਰੈਜ਼ਰੀ ਬੈਂਚਿਜ਼ ਵੱਲੋਂ ਵਾਹ ਵਾਹ ਦੀਆਂ ਅਵਾਜ਼ਾਂ) ਚੇਅਰਮੈਨ ਸਾਹਿਬ, ਅਸੀਂ 2500 ਰੁਪਿਆ ਪੈਨਸ਼ਨ ਮੰਗਦੇ ਹਾਂ। ਅਸੀਂ ਰੌਲਾ ਪਾਇਆ ਤਾਂ ਤੁਸੀਂ 1500 ਰੁਪਿਆ ਕਰ ਦਿੱਤੀ। ਇਸ ਲਈ ਤੁਹਾਡਾ ਅੱਧਾ ਕੁ ਧੰਨਵਾਦ। ਪੰਜ ਸਾਲ ਰੌਲਾ ਪਾਇਆ। ਇਹ ਤੁਹਾਡਾ ਵਾਅਦ ਸੀ ਜੇ ਨਹੀਂ ਪੂਰਾ ਕਰਨਾ ਸੀ ਤਾਂ ਪਹਿਲਾਂ ਹੀ ਕਹਿ ਦਿੰਦੇ ਕਿ ਅਸੀਂ 1500 ਕਰਾਂਗੇ। ਚਲੋ ਕੋਈ ਗੱਲ ਨਹੀਂ ਜੀ। ਜਿਹੜਾ ** ** ਤੁਸੀਂ ਲੈ ਕੇ ਆਏ ਹੋ, ਉਸ ਨੇ ਦਿੱਲੀ ਮਾਡਲ ਦੀਆਂ ਕੁੱਝ ਸਹੂਲਤਾਂ ਇਸ ਬਜਟ ਵਿਚ ਜ਼ਰੂਰ ਸ਼ਾਮਲ ਕਰਵਾ ਦਿੱਤੀਆਂ। ਜਿਹੜੀਆਂ ਸਹੂਲਤਾਂ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਦਿੰਦੇ ਹਨ, ਉਸੇ ਤਰਜ਼ ਤੇ ਦਿੱਤੀਆਂ। ਪਰ ਚੰਗਾ ਹੁੰਦਾ ਜੇਕਰ ਇਨ੍ਹਾਂ ਸਹੂਲਤਾਂ ਲਈ ਧੰਨ ਰਾਸ਼ੀ ਦੇ ਸਰੋਤ ਵੀ ਭ੍ਰਿਸ਼ਟਾਚਾਰ ਖਤਮ ਕਰਕੇ ਸਰਕਾਰ ਵੱਲੋਂ ਕੀਤੀ ਕਮਾਈ ਵਿੱਚੋਂ ਕੀਤੇ ਜਾਂਦੇ। ਇਸ ਦਾ ਪ੍ਰਬੰਧ ਵੀ ਕਰ ਲੈਂਦੇ। ਇਨ੍ਹਾਂ ਨੇ ਕੀਤਾ ਇਹ ਹੈ ਕਿ ਸੂਬੇ ਦੀ ਸਰਕਾਰ ਨੇ ਲੋਕਾਂ ਸਿਰ ਕਰਜ਼ੇ ਦੀ ਪੰਡ ਹੋਰ ਵੱਡੀ ਕਰ ਦਿੱਤੀ। ਔਰਤਾਂ ਲਈ ਬੱਸਾਂ ਵਿੱਚ 50% ਕਿਰਾਏ ਤੇ ਸਫਰ 1 ਅਪ੍ਰੈਲ, 2020 ਤੋਂ ਲਾਗੂ ਹੋਣਾ ਸੀ। ਪਰੰਤੂ ਹਾਲੇ ਤੱਕ ਲਾਗੂ ਨਹੀਂ ਹੋਇਆ। ਇਹ ਐਲਾਨ ਕੈਪਟਨ ਸਾਹਿਬ ਦੇ ਸਿਰਫ ਫੇਸਬੁੱਕ ਪੇਜ ਤੱਕ ਹੀ ਸੀਮਤ ਰਹਿ ਗਿਆ ਹੈ। ਹੁਣ ਤਕਰੀਬਨ ਸਾਲ ਬਾਅਦ ਜਿਹੜਾ ਸਾਰਾ ਕਿਰਾਇਆ ਮੁਆਫ ਕਰਨ ਦਾ ਐਲਾਨ ਵੀ ਵੇਖ ਲਵਾਂਗੇ। ਵੇਖੋ, ਕੀ ਰੰਗ ਵਿਖਾਉਂਦਾ ਹੈ। ਬਾਕੀ ਸਰਕਾਰੀ ਟਰਾਂਸਪੋਰਟ ਤਾਂ ਪਹਿਲਾਂ ਹੀ ਬੜੀ ਘਾਟੇ ਵਿੱਚ ਹੈ। ਚਾਰ ਸਾਲ ਬੀਤ ਗਏ ਹਨ, ਹਾਲੇ ਤੱਕ ਨਵੀਂ ਟਰਾਂਸਪੋਰਟ ਪਾਲਿਸੀ ਪਤਾ ਨਹੀਂ ਕਿਹੜੇ ਖੂਹ ਖਾਤੇ ਵਿੱਚ ਪਾ ਦਿੱਤੀ ਹੈ। ਸਰਕਾਰ ਬਦਲ ਗਈ ਪਰ ਟਰਾਂਸਪੋਰਟ ਪਾਲਿਸੀ ਹਾਲੇ ਤੱਕ ਵੀ ਬਾਦਲਾਂ ਦੀ ਚੱਲੀ ਜਾਂਦੀ ਹੈ। ਪਤਾ ਨਹੀਂ ਲਿਹਾਜ ਹੈ। ਐਫ.ਐਮ ਸਾਹਿਬ ਦੀ ਪਰਿਵਾਰਕ ਸਾਂਝ ਤਾਂ ਹੈ। ਟਰਾਂਸਪੋਰਟ ਪਾਲਿਸੀ ਵਿੱਚ ਟਾਈਮ ਟੇਬਲ ਤੱਕ ਨਹੀਂ ਬਦਲਿਆ ਗਿਆ। ਟਾਈਮ ਟੇਬਲ ਵੀ ਉਹੀ ਹੈ। ਇਸ ਤੋਂ ਚੰਗਾ ਹੁੰਦਾ ਕਿ ਜੇ ਇਹ ਔਰਤਾਂ ਲਈ ਸੱਚੀ ਤੁਸੀਂ ਮੁਫਤ ਸਫਰ ਕਰਵਾਉਣਾ ਚਾਹੁੰਦੇ ਸੀ ਤਾਂ ਫਿਰ ਇੰਡੋ-ਕੈਨੇਡੀਅਨ, ਆਰਬਿਟ, ਦੀਪ ਆਦਿ ਵੱਡੀਆਂ ਪ੍ਰਾਈਵੇਟ ਕੰਪਨੀਆਂ ਸੁੱਰਖਿਅਤ ਕਰ ਦਿੰਦੇ। ਪਤਾ ਤਾਂ ਲੱਗਦਾ ਕਿ ਤੁਸੀਂ ਇਹ ਕਰਨਾ ਚਾਹੁੰਦੇ ਹੋ। ਅੱਜ ਕੱਲ ਪੜੇ-ਲਿਖੇ ਨੌਜੁਆਨਾਂ ਦਾ ਸ਼ੋਸ਼ਣ ਹੋ ਰਿਹਾ ਹੈ। ਅੱਠ

ਤੋਂ ਦਸ ਹਜ਼ਾਰ ਮਹੀਨੇ ਦਾ ਮਿਲ ਰਿਹਾ ਹੈ। ਇਸ ਦੇ ਬਾਰੇ ਸਰਕਾਰ ਕੋਈ ਠੋਸ ਨੀਤੀ ਬਣਾਉਂਦੀ ਤਾਂ ਠੀਕ ਲੱਗਦਾ, ਚੰਗਾ ਲੱਗਦਾ। 6ਵੇਂ ਤਨਖਾਹ ਕਮਿਸ਼ਨ ਦੀ ਰਿਪੋਰਟ ਜਿਹੜੀ 1.1.2016 ਤੋਂ ਲਾਗੂ ਕਰਨੀ ਸੀ, ਉਹ 1.7.2021 ਤੋਂ ਲਾਗੂ ਕੀਤੀ ਜਾਵੇਗੀ ਤੇ ਉਸ ਵਿੱਚ ਲਿਖਿਆ ਕਿ ਜੇਕਰ ਕੋਈ ਬਕਾਇਆ, ਚੇਅਰਮੈਨ ਸਾਹਿਬ, "ਜੇਕਰ ਬਕਾਇਆ ਕੀ" ਬਕਾਇਆ ਤਾਂ ਹੈ, "ਜੇਕਰ" ਤੋਂ ਇਸ ਤਰ੍ਹਾਂ ਲੱਗਦਾ ਹੈ ਕਿ ਤੁਸੀਂ ਮੁਲਾਜ਼ਮਾਂ ਨਾਲ ਵੱਡਾ ਧੋਖਾ ਕਰਨ ਜਾ ਰਹੇ ਹੋ। ਜਿਸ ਦਾ ਖਮਿਆਜ਼ਾ ਪੰਜਾਬ ਦੇ ਮੁਲਾਜ਼ਮ ਤੁਹਾਨੂੰ ਆਉਣ ਵਾਲੇ ਇਲੈਕਸ਼ਨਾਂ ਵਿੱਚ ਬਿਲਕੁਲ ਦਿਖਾਉਣਗੇ। ਤੁਸੀਂ ਐਜੂਕੇਸ਼ਨ ਦੀ ਗੱਲ ਕਰਦੇ ਹੋ। ਜਿਹੜੀ ਸਰਕਾਰ ਨੂੰ ਤੁਸੀਂ ਮਾੜੀ ਸਰਕਾਰ ਕਹਿੰਦੇ ਹੋ। ਪਹਿਲਾਂ ਤਾਂ ਜਦੋਂ ਮਾਨਯੋਗ ਸ਼੍ਰੀ ਅਰਵਿੰਦ ਕੇਜਰੀਵਾਲ ਬਜਟ ਪੇਸ਼ ਕਰਦੇ ਹਨ ਤਾਂ ਉਹ ਦੱਸਦੇ ਹਨ ਕਿ ਪੁਰਾਣੇ ਬਜਟ ਵਿੱਚ ਆਹ ਰੱਖਿਆ ਸੀ ਤੇ ਮੈਂ ਇਹ ਪੂਰਾ ਕਰ ਦਿੱਤਾ ਹੈ। ਉਨ੍ਹਾਂ ਨੇ 26% ਆਪਣੇ ਬਜਟ ਦਾ ਐਜੂਕੇਸ਼ਨ ਤੇ ਖਰਚ ਕੀਤਾ ਹੈ। ਪੰਜਾਬ ਨੇ 11% ਐਲਾਨ ਕੀਤਾ ਹੈ। ਇਹ ਇੱਕਲਾ Election Manifesto ਲੱਗ ਰਿਹਾ ਹੈ। ਬਜਟ ਤਾਂ ਲੱਗਦਾ ਨਹੀਂ ਹੈ। ਸਾਡੇ ਮਾਨਯੋਗ ਐਫ.ਐਮ ਸਾਹਿਬ ਜੀ "मैं जिसे प्यार का अंदाज समझ बैठा हूं, वो तबस्सुम वो तकल्लुम तेरी आदत ही ना हो" ਕਿਤੇ ਸੋਹਣੀਆਂ ਸੋਹਣੀਆਂ ਗੱਲਾਂ ਹੀ ਨਾ ਰਹਿ ਜਾਣ। ਪੰਜਾਬ ਦੇ ਲੋਕਾਂ ਦੇ ਕੁਝ ਪੱਲੇ ਪਾ ਦਿਓ। ਚੇਅਰਮੈਨ ਸਾਹਿਬ,ਇਹ ਪੰਜਾਬ ਦੇ ਲੋਕਾਂ ਦਾ ਦਰਦ ਹੈ। ਮੈਂ ਸਿਰਫ ਇਕੋ ਗੱਲ ਕਰਨੀ ਚਾਹੁੰਦਾ ਹਾਂ, ਸਾਡੀ ਰਿਸ਼ੀਨਗਰ ਹੈ, ਨੀਵੀਂ ਬਸਤੀ ਹੈ, ਚਿੱਟੇ ਦਾ ਭੂਤ ਹੀ ਸਾਡੇ ਕੋਲੋਂ ਨਹੀਂ ਲਿਹਾ।ਕੈਪਟਨ ਸਾਹਿਬ ਨੇ ਮੱਥੇ ਤੇ ਸਹੁੰ ਖਾ ਕੇ ਕਿਹਾ ਸੀ। ਜਿਹੜੇ ਬੰਦੇ ਨੇ ਸ਼ਿਕਾਇਤ ਕੀਤੀ ਸੀ, ਕੱਲ ਸਰ ਉਸ ਬੰਦੇ ਤੇ ਚਿੱਟੇ ਦੇ ਸਮਗਲੱਰਾਂ ਨੇ ਹਮਲਾ ਕਰ ਦਿੱਤਾ। ਇਸ ਸਬੰਧੀ ਵੀ ਕੁਝ ਨਹੀਂ ਕੀਤਾ ਗਿਆ। ਅਸੀਂ ਤਾਂ ਤੁਹਾਡੇ ਕੋਲ ਗੁਜ਼ਾਰਿਸ਼ ਕਰ ਸਕਦੇ ਹਾਂ ਕਿ ਸਾਡਾ ਹੱਲ ਕਰਵਾ ਦਿਓ। ਬਹੁਤ ਬਹੁਤ ਧੰਨਵਾਦ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਧੰਨਵਾਦ, ਚੇਅਰਮੈਨ ਸਾਹਿਬ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। Chairman Sahib, if we look at the Budget at a glance, ਉਸ ਦੇ ਵਿੱਚ ਤਸਵੀਰ ਇਹ ਪੇਸ਼ ਹੁੰਦੀ ਹੈ ਕਿ ਜਿਹੜੀਆਂ ਕੁੱਲ revenue receipt ਹਨ, ਇਸ ਸਾਲ ਤਕਰੀਬਨ they are 20% down. Budget estimates were 88000 crore rupees but in revised estimates those are 72000 crore. Chairman Sahib, Finance Minister ਨੇ ਜਿਹੜੇ ਸਾਲ 2021-22 ਵਿੱਚ ਰੱਖਿਆ ਹੈ, he has made a provision for 95000 crore. Chairman Sahib, revenue reciepts ਆਉਣ ਵਾਲੇ ਵਿੱਤੀ ਸਾਲ 2021-22 ਵਿੱਚ 23000 ਕਰੋੜ ਕਿਵੇਂ ਵੱਧ ਸਕਦੀਆਂ ਹਨ। ਇੱਕ ਸਾਲ ਵਿੱਚ ਸਟੇਟ ਦੀ ਰੈਵੇਨਿਊ 23000 ਕਰੋੜ ਕਿਵੇਂ ਵਧਾ ਸਕਦੇ ਹਾਂ। ਇਹ ਬਹੁਤ

ਹੀ ਨਾਮੁਨਕਿਨ ਹੈ। ਜਿਹੜੇ ਪਹਿਲਾਂ ਰਿਵਾਈਜ਼ਡ ਐਸਟੀਮੇਟਸ ਸਨ, they were 20% down 88000 ਕਰੋੜ ਤੋਂ 72000 ਕਰੋੜ ਆ ਗਈ ਹੈ, ਤਕਰੀਬਨ 20% ਡਾਊਨ, ਹੁਣ 72000 ਕਰੋੜ ਤੋਂ 95000 ਕਰੋੜ ਕਹਿ ਰਹੇ ਹਨ, those are nearly 30% down ਜਿਹੜਾ ਟਾਰਗੇਟ it is not possible in this fiscal ਚੇਅਰਮੈਨ ਸਾਹਿਬ, ਜਿਹੜਾ ਰੈਵੇਨਿਊ ਡੈਫੀਸਿਟ ਹੈ, ਬਹੁਤ ਘੱਟ ਦਿਖਾਇਆ ਹੈ। ਜਿਹੜੇ 2020-21 ਦੇ ਰਿਵਾਈਜ਼ਡ ਐਸਟੀਮੇਟ ਸੀ those were 20729 crores ਇਸ ਵਾਰ ਐਫ.ਐਮ. ਸਾਹਿਬ ਨੇ he has shown the revenue deficit of only 8600 crores ਉਹ ਵੀ ਬੜੀ ਕਮਾਲ ਦੀ ਗੱਲ ਹੈ ਪਰ ਸਮਝ ਨਹੀਂ ਆਉਂਦੀ ਕਿ how will he meet those targets ਜੇ ਰੈਵੇਨਿਊ ਡੈਫੇਸਿਟ ਨੂੰ ਮਿਲਾਈਏ ਤਾਂ ਅੱਜ percentage of GSDP ਜਿਹੜੀ ਕਿ ਲੱਗਦੀ ਹੈ ਕਿ it will go near 5% ਅਤੇ ਐਫ.ਐਮ. ਸਾਹਿਬ ਨੇ ਸ਼ੋ ਕੀਤਾ ਹੈ ਕਿ in the budget estimates it will be 1.24% ਜਿਹੜੀਆਂ 2020-21 ਵਿੱਚ ਸੀ that percentage was 3.42 and he has shown as 1.24% and we forsee ਸ਼ਾਇਦ 5 ਦੇ ਨੇੜੇ ਚਲੇ ਜਾਣਗੀਆਂ। ਜਿਹੜਾ ਰੈਵੇਨਿਊ ਡੈਫੀਸਿਟ ਅਸਲ ਵਿੱਚ ਸਟੇਟ ਦਾ ਕਿੰਨਾ ਹੋ ਸਕਦਾ ਹੈ, ਚੇਅਰਮੈਨ ਸਾਹਿਬ, ਇਹ ਸਾਰੀਆਂ ਫਿੱਗਰਜ਼ if we make a broad guess 30000 ਕਰੋੜ ਦਾ ਰੈਵੇਨਿਊ ਡੈਫੀਸਿਟ ਹੋਣਾ ਹੈ in this coming fiscal ਜੋ ਕਿ ਬਹੁਤ ਘੱਟ ਸ਼ੋਅ ਕੀਤਾ ਗਿਆ ਹੈ। 8622 ਕਰੋੜ ਸ਼ੋਅ ਕੀਤਾ ਗਿਆ ਹੈ ਪਰ it will go nearly upto 30000 crores। ਚੇਅਰਮੈਨ ਸਾਹਿਬ, ਫਿਸਕਲ ਡੈਫੀਸਿਟ as percentage of GSDP 2020-21 ਦਾ ਸੀ 4.69% ਅਤੇ 2021-22 ਦਾ it has been shown by the Hon'ble Finance Minister as 3.99% ਤਕਰੀਬਨ 10 ਹਜ਼ਾਰ ਕਰੋੜ ਦਾ ਵਿੱਤੀ ਘਾਟਾ ਹੈ। 10 ਹਜ਼ਾਰ ਕਰੋੜ ਦਾ ਵਿੱਤੀ ਘਾਟਾ ਹੈ, ਚੇਅਰਮੈਨ ਸਾਹਿਬ। from the Budget Estimates of 2020-21 to the revised Estimates of 2020-21. 10 ਹਜ਼ਾਰ ਕਰੋੜ ਦਾ ਘਾਟਾ ਹੈ। ਇਸ ਨੂੰ ਕਿਵੇਂ ਪੂਰਾ ਕਰਨਗੇ, ਇਸ ਬਾਰੇ ਕੁਝ ਨਹੀਂ ਪਤਾ ਲੱਗਦਾ। ਹਣ ਆਈਏ ਕਿ on the total outstanding debt। ਪੰਜਾਬ ਸਿਰ ਕੁੱਲ ਕਿੰਨਾ ਕਰਜ਼ਾ ਖੜ੍ਹਾ ਹੈ। ਕਰਜ਼ੇ ਦੀ ਗੱਲ ਕਈ ਵਾਰੀ, ਚੇਅਰਮੈਨ ਸਾਹਿਬ, ਪੁਲੀਟੀਕਲ ਸਟੇਟਮੈਂਟ ਬਣ ਜਾਂਦੀ ਹੈ। But it is not a political statement। ਠੀਕ ਹੈ ਕਿ ਸਰਕਾਰਾਂ ਨੂੰ ਕਰਜ਼ਾ ਲੈਣਾ ਪੈਂਦਾ ਹੈ, there is no doubt about that ਚੇਅਰਮੈਨ ਸਾਹਿਬ, ਜਿਹੜੇ 2020-21 ਦੇ ਰਿਵਾਈਜ਼ਡ ਐਸਟੀਮੇਟਸ ਹਨ ਉਸ ਵਿੱਚ 2 ਲੱਖ 52 ਹਜ਼ਾਰ ਕੋੜ ਦਾ ਕਰਜ਼ਾ ਸ਼ੋਅ ਕੀਤਾ ਹੈ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਸ ਵਿੱਚ ਗੱਲਾਂ ਕਰ ਰਹੇ ਸਨ)

**ਸ਼੍ਰੀ ਸਭਾਪਤੀ** : ਆਵਲਾ ਜੀ, ਆਵਲਾ ਜੀ, ਪਲੀਜ਼ he wants to make a point ਉਨ੍ਹਾਂ ਨੂੰ ਗੱਲ ਕਰ ਲੈਣ ਦਿਉ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਚੇਅਰਮੈਨ ਸਾਹਿਬ, ਜਿਹੜਾ ਬਜਟ ਐਸਟੀਮੇਟਸ of 2021-22 what the total outstanding debt has been shown by FM Ji, ਇਨ੍ਹਾਂ ਨੇ ਸ਼ੋਅ ਕੀਤਾ ਹੈ 2 ਲੱਖ 73 ਹਜ਼ਾਰ 700 ਕਰੋੜ। ਮਾਨਯੋਗ ਚੇਅਰਮੈਨ ਸਾਹਿਬ, ਤੁਸੀਂ ਤਾਂ ਆਪ ਬੜੇ ਰਿਨੌਅਨ ਮੈਂਬਰ ਹੋ। ਐਗਰੀਕਲਚਰਿਸਟ ਹੋ, ਖਰਚ have done MBA from United States. I will compliment you because ਤੁਸੀਂ ਸਾਡੇ ਸੀਨੀਅਰ ਸੀ and you were also Head Boy and I am proud of that. ਬਜ਼ੁਰਗਾਂ ਦੀ ਗੱਲ ਤੁਸੀਂ ਆਪ ਕਹੀ ਸੀ, ਉਸ ਦੀ ਤਾਂ ਕਿਆ ਬਾਤ। ਸਾਨੂੰ ਬਜ਼ੁਰਗਾਂ ਦੀਆਂ ਲੀਹਾਂ ਤੇ ਚੱਲਣਾ ਚਾਹੀਦਾ ਹੈ। But they were great men। ਪੰਜਾਬ ਵਿੱਚ ਉਸ ਤਰ੍ਹਾਂ ਦੇ Punjab needs a few great men like him ਜੋ ਅੱਜ ਦੇ ਆਪਣੇ ਹਾਲਾਤ ਹਨ। ਚੇਅਰਮੈਨ ਸਾਹਿਬ, ਜੋ ਇਹ ਸਾਰਾ ਬਜਟ, ਜਿੰਨਾ ਲੋਨ ਪੰਜਾਬ ਸਰਕਾਰ ਲੈ ਰਹੀ ਹੈ ਜਾਂ ਲੈਣ ਜਾ ਰਹੀ ਹੈ, including the GST Compensation ਜਿਹੜੀ ਕਿ ਇਨ੍ਹਾਂ ਨੇ ਸ਼ੋਅ ਕੀਤੀ ਹੈ ਇਨ੍ਹਾਂ ਨੇ ਬੈਕ ਟੂ ਬੈਕ ਐਡਜਸਟ ਕਰਨੀ ਹੈ। ਉਸ ਵਾਸਤੇ ਚੇਅਰਮੈਨ ਸਾਹਿਬ, ਮੈਂ ਫਿਰ ਇੱਕ ਗੱਲ ਕਹਾਂਗਾ ਕਿ 3 ਲੱਖ ਕਰੋੜ ਦੇ ਨੇੜੇ ਕਰਜ਼ਾ ਜਾਣਾ ਹੈ। ਇੱਕ ਗੱਲ ਮੈਂ ਜ਼ਰੂਰ ਆਪਣੇ ਮਾਨਯੋਗ ਟਰੈਜ਼ਰੀ ਬੈਂਚਿਜ਼ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ 2016-17 ਦੀ ਸਰਕਾਰ ਸੀ, ਕਿਉਂਕਿ ਆਪਾਂ ਕਹਿ ਦਿੰਦੇ ਹਾਂ ਕਿ ਅਕਾਲੀ ਦਲ ਦੀ ਸਰਕਾਰ ਨੇ ਇਹ ਕੀਤਾ, ਉਹ ਕੀਤਾ our Finance Minister sahib is also a very good economist ਜਿਹੜੇ ਫਾਇਨਾਂਸ ਮਨਿਸਟਰ ਸਾਹਿਬ ਹਨ। ਚੇਅਰਮੈਨ ਸਾਹਿਬ, ਉਦੋਂ ਪੰਜਾਬ ਤੇ 1 ਲੱਖ 54 ਹਜ਼ਾਰ ਕਰੋੜ ਦਾ ਕਰਜ਼ਾ ਸੀ. and in these coming five years, that total outstanding loan is going to be nearly three lakh crores. ਇਹ ਸਮਝ ਲਓ ਕਿ ਇਹ ਪੰਜਾਬ ਦਾ ਕਰਜ਼ਾ ਦੁਗਣਾ ਹੋ ਗਿਆ ਹੈ ਜਾਂ ਦੁਗਣੇ ਦੇ ਨੇੜੇ ਚਲੇ ਜਾਣਾ ਹੈ। ਚੇਅਰਮੈਨ ਸਾਹਿਬ, ਮੈਂ ਕੋਵਿਡ ਦੀ ਗੱਲ ਕਰਾਂਗਾ ਜਿਸ ਵਿੱਚੋਂ ਆਪਾਂ ਲੰਘ ਕੇ ਆਏ ਹਾਂ। ਮੇਰੀ ਗੱਲ ਦਾ ਗੁੱਸਾ ਨਾ ਕਰਿਓ ਜੀ, ਮੈਂ ਕੋਈ ਪਰਸਨਲੀ ਗੱਲ ਨਹੀਂ ਕਰਨੀ ਹੈ। ਪਰ ਆਪਣੇ ਸਟੇਟ ਵਾਸਤੇ ਸਾਡਾ ਦਿਲ ਦੁੱਖਦਾ ਹੈ, ਅਸੀਂ ਆਪਣੇ ਸੂਬੇ ਦੀ ਗੱਲ ਜ਼ਰੂਰ ਰੱਖਣੀ ਚਾਹੁੰਦੇ ਹਾਂ। ਚੇਅਰਮੈਨ ਸਾਹਿਬ, ਕੋਵਿਡ ਵਾਸਤੇ ਸਟੇਟ ਡਿਜ਼ਾਸਟਰ ਰਿਲੀਫ ਫੰਡ ਵਿੱਚ 800 ਕਰੋੜ ਆਇਆ, 500 ਕਰੋੜ ਆਇਆ, ਨੈਸ਼ਨਲ ਹੈਲਥ ਮਿਸ਼ਨ ਵਿੱਚੋਂ ਤਕਰੀਬਨ 1200- 1300 ਕਰੋੜ ਸਟੇਟ ਗੌਰਮਿੰਟ ਨੂੰ ਆਇਆ। ਸਿੱਧੂ ਸਾਹਿਬ ਬੈਠੇ ਹਨ। ਇਨ੍ਹਾਂ ਨੇ ਬਜਟ ਵਿੱਚ ਸ਼ੋਅ ਕੀਤਾ ਕਿ ਹਜ਼ਾਰ ਕਰੋੜ ਰੁਪਏ ਇਨ੍ਹਾਂ ਨੇ ਕੋਵਿਡ ਤੇ ਖਰਚਿਆ ਹੈ। ਚੇਅਰਮੈਨ ਸਾਹਿਬ, ਬੜੀ

ਵੱਡੀ ਲੜਾਈ ਸਟੇਟ ਨੇ ਲੜੀ, ਠੀਕ ਹੈ, we compliment them, ਐਸੀ ਕੋਈ ਗੱਲ ਨਹੀਂ ਹੈ। ਸੈਂਟਰ ਸਰਕਾਰ ਨੇ ਵੀ ਕਿਹਾ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਬੜਾ ably ਤੇ ਬੜੀ competently ਕੋਵਿਡ ਨੂੰ ਹੈਂਡਲ ਕੀਤਾ ਹੈ। ਜੋ ਕਿ ਆਪਣੀ ਪੰਜਾਬ ਸਰਕਾਰ ਦਾ ਫਰਜ਼ ਸੀ ਜਾਂ ਹਰ ਸਟੇਟ ਗੌਰਮਿੰਟ ਦਾ or any country's government ਦਾ ਫਰਜ਼ ਬਣਦਾ ਸੀ। ਕੋਈ ਗੱਲ ਨਹੀਂ, ਪਰ ਬੜਾ ਦਰਦਨਾਕ ਤੇ ਬੜਾ ਖੌਫਨਾਕ ਸਮਾਂ ਸੀ। ਚੇਅਰਮੈਨ ਸਾਹਿਬ, ਕੋਈ ਪਤਾ ਨਹੀਂ ਸੀ ਕਿ ਹਾਲਾਤ ਕਿਸ ਤਰ੍ਹਾਂ ਦੇ ਬਣਨੇ ਹਨ, ਬੰਦਾ ਬੰਦੇ ਤੋਂ ਡਰਦਾ ਸੀ। ਜਦੋਂ ਇੱਥੇ ਅਗਸਤ ਦਾ ਸੈਸ਼ਨ ਸੀ, ਮੈਂ ਵੀ ਕੋਵਿਡ ਪਾਜ਼ੀਟਿਵ ਹੋਇਆ। ਕੋਈ ਸਿੰਪਟਮ ਨਹੀਂ ਸੀ, there was nothing to show that I was suffering from any ailment ਪਰ ਕੋਈ ਬੱਚੇ ਨੇੜੇ ਨਹੀਂ ਆਉਂਦੇ ਸੀ, ਪਰਿਵਾਰ ਨੇੜੇ ਨਹੀਂ ਆਉਂਦਾ ਸੀ। Nearly thirty days we stayed in isolation ਉਦੋਂ ਸਮਝ ਨਹੀਂ ਆਉਂਦੀ ਸੀ ਕਿ ਦੁਨੀਆਂ ਦਾ ਕੀ ਬਣਨਾ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਚੇਅਰਮੈਨ ਸਾਹਿਬ, ਵੈਸੇ ਵਡਾਲਾ ਸਾਹਿਬ ਬਹੁਤ ਵਧੀਆ ਬੋਲ ਰਹੇ ਹਨ। ਵਡਾਲਾ ਸਾਹਿਬ, ਤੁਸੀਂ ਇੱਕ ਚੀਜ਼ ਤਾਂ ਮੰਨਦੇ ਹੋ ਕਿ ਜਦੋਂ ਕੋਵਿਡ ਆਇਆ ਤਾਂ ਸੰਸਾਰ ਦਾ ਕੋਈ ਦੇਸ਼ ਤਿਆਰ ਨਹੀਂ ਸੀ ਔਰ ਸਾਡੇ ਕੋਲ ਟੈਸਟਿੰਗ ਅਤੇ ਸੈਂਪਲਿੰਗ ਦੀ ਜ਼ੀਰੋ ਕੈਪੇਸਿਟੀ ਸੀ। ਇਸ ਵੇਲੇ ਸਾਡੀ 34000 ਟੈਸਟਿੰਗ ਕਰਨ ਦੀ ਕੈਪੇਸਿਟੀ ਹੈ। 7-8 ਲੈਬਜ਼ ਐਸਟੇਬਲਿਸ਼ ਕੀਤੀਆਂ ਹਨ ਔਰ ਘੱਟੋ-ਘੱਟ 35000 ਦੀ ਰੋਜ਼ ਸੈਂਪਲਿੰਗ ਕਰਦੇ ਰਹੇ ਹਾਂ। ਔਰ ਤੁਸੀਂ ਇਹ ਗੱਲ ਤਾਂ ਮੰਨੀ ਹੈ ਕਿ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਸੀ.ਐਮ. ਸਾਹਿਬ ਦੀ ਤਾਰੀਫ ਕੀਤੀ ਹੈ। ਯਾਨੀ ਕਿ ਇਹ ਗੱਲ ਹੈ ਕਿ ਲੋਕਾਂ ਨੂੰ ਬਚਾਇਆ ਹੈ। ਅੱਜ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਵਿਡ ਦਾ ਪ੍ਰਕੋਪ ਕਾਫੀ ਸਪੀਡ ਨਾਲ ਵੱਧ ਰਿਹਾ ਹੈ। ਪਰ ਤੁਸੀਂ ਇਹ ਗੱਲ ਜ਼ਰੂਰ ਪੁੱਛੋਗੇ ਕਿ ਜਿੰਨੇ ਵੀ ਮੈਨੂੰ ਫੋਨ ਆਉਂਦੇ ਹਨ, ਕਿਸੇ ਪੇਸ਼ੈਂਟ ਦਾ ਵੀ ਆਉਂਦਾ ਹੈ ਤਾਂ ਮੈਂ ਖੁਦ ਅਟੈਂਡ ਕਰਦਾ ਹਾਂ। (ਥੰਪਿੰਗ)

**ਸ਼੍ਰੀ ਸਭਾਪਤੀ:** ਧੰਨਵਾਦ ਸਿੱਧੂ ਸਾਹਿਬ, ਧੰਨਵਾਦ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਬੜੀ ਚੰਗੀ ਗੱਲ ਹੈ ਜੀ, ਸਿੱਧੂ ਸਾਹਿਬ ਕਿ ਤੁਸੀਂ ਆਪ ਅਟੈਂਡ ਕਰਕੇ ਉਸ ਦਾ ਫੀਡਬੈੱਕ ਦਿੰਦੇ ਹੋ। It's very great of you.

**Mr. Chairman**: Wadala Sahib, continue and please conclude.

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਹਾਂ ਜੀ, ਅਜੇ ਤਾਂ ਮੈਂ ਸਟਾਰਟ ਹੋਇਆ ਹਾਂ।

**ਸ਼੍ਰੀ ਸਭਾਪਤੀ:** ਟਾਈਮ ਦਾ ਹਿਸਾਬ ਹੈ ਜੀ, ਢਿੱਲੋਂ ਸਾਹਿਬ ਬੈਠੇ ਹਨ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਚਲੋ, ਚੇਅਰਮੈਨ ਸਾਹਿਬ, ਜ਼ will do it in short. ਮੈਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਕੋਵਿਡ ਟਾਈਮ ਵਿੱਚ equipment ਲਏ ਗਏ ਹਨ। ਮੇਰੀ ਗੱਲ ਦਾ ਕੋਈ ਗੁੱਸਾ ਨਾ ਕਰਨਾ, ਪਲੀਜ਼, ਮੈਂ ਕਿਸੇ ਤੇ ਬਲੇਮ ਨਹੀਂ ਲਗਾਉਂਦਾ, I am not going for blame game ਜੇ ਸਾਡੀ ਸਟੇਟ ਦਾ ਨੁਕਸਾਨ ਹੁੰਦਾ ਹੈ ਤਾਂ ਸਾਨੂੰ ਦੁੱਖ ਹੁੰਦਾ ਹੈ। ਆਪਾਂ ਸਾਰੇ ਹੀ ਆਪਣੇ ਸੂਬੇ ਵਾਸਤੇ ਜੋ ਕੁਝ ਵੀ ਕਰ ਸਕਦੇ ਹਾਂ, ਕਰਨ ਦੀ ਕੋਸ਼ਿਸ਼ ਕਰਦੇ ਹਾਂ। ਪਰ ਕੋਵਿਡ ਟਾਈਮ ਵਿੱਚ ਜੋ ਅਗੈਂਸਟ ਪ੍ਰੋਸੀਜਰ ਜਾਂ ਅਗੈਂਸਟ ਰੂਲਜ਼ ਜਾ ਕੇ ਜਿਹੜੀਆਂ ਵੀ ਪਰਚੇਸਿਜ਼ ਹੋਈਆਂ, ਦੇਖੋ ਸਿੱਧੂ ਸਾਹਿਬ ਬੜੇ ਸਿਆਣੇ ਹਨ।

(ਇਸ ਸਮੇਂ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ, ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਿੱਧੂ ਸਾਹਿਬ, ਬੈਠ ਜਾਓ ਹੁਣ, ਕੀ ਤੁਸੀਂ ਵਾਰ-ਵਾਰ ਖੜ੍ਹੇ ਹੋ ਜਾਂਦੇ ਹੋ? ਮਾੜੀ ਜਿਹੀ ਗੱਲ ਤਾਂ ਸੁਣ ਲਓ ਮੈਂ ਤੁਹਾਨੂੰ ਬਲੇਮ ਨਹੀਂ ਕਰ ਰਿਹਾ ਹਾਂ।

**ਸ਼੍ਰੀ ਸਭਾਪਤੀ:** ਵਡਾਲਾ ਸਾਹਿਬ, ਇੱਕ ਮਿੰਟ ਰੁਕੋ।ਹਾਂ ਜੀ, ਸਿੱਧੂ ਸਾਹਿਬ ਜੀ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ:** ਜਿਹੜੀ ਤੁਸੀਂ ਪਰਚੇਜ਼ ਦੀ ਗੱਲ ਕਰਦੇ ਹੋ। ਪਹਿਲਾਂ ਅਸੀਂ ਪੀ.ਪੀ.ਈ. ਕਿੱਟ ਬਾਹਰੋਂ ਇੰਪੋਰਟ ਕਰਦੇ ਸੀ। ਅੱਜ ਪੰਜਾਬ ਵਿੱਚ ਉਹੀ ਪੀ.ਪੀ.ਈ. ਕਿੱਟ 300/- ਵਿੱਚ ਲੁਧਿਆਣਾ ਵਿੱਚ ਬਣਨੀ ਸ਼ੁਰੂ ਹੋ ਗਈ ਹੈ। ਉਹੀ ਮਾਸਕ 10 ਤੋਂ 15 ਰੁਪਏ ਜਾਂ 20/- ਵਿੱਚ ਬਣਨਾ ਸ਼ੁਰੂ ਹੋ ਗਿਆ ਹੈ। ਜਿਹੜਾ ਕੁਝ ਇੰਪੋਰਟ ਹੁੰਦਾ ਸੀ, ਹੁਣ ਇੱਥੇ ਬਣਦਾ ਹੈ। ਦੂਜੀ ਗੱਲ, ਇੱਕ ਐਕਸਪਰਟ ਕਮੇਟੀ ਡਾ. ਤਲਵਾੜ ਦੇ ਥੱਲੇ ਬਣੀ ਸੀ ਤੇ ਉਹ ਐਕਸਪਰਟ ਕਮੇਟੀ ਚੀਫ ਸੈਕਟਰੀ ਦੇ ਥੱਲੇ ਬਣੀ ਸੀ, ਉਹੀ ਸਭ ਕੁਝ ਪਰਚੇਜ਼ ਕਰਦੀ ਹੈ।

**ਸ਼੍ਰੀ ਸਭਾਪਤੀ:** ਧੰਨਵਾਦ, ਸਿੱਧੂ ਸਾਹਿਬ। ਵਡਾਲਾ ਸਾਹਿਬ, ਕੰਟੀਨਿਊ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਚੇਅਰਮੈਨ ਸਾਹਿਬ, ਅਸੀਂ ਜੋ ਸੁਣਿਆ ਹੈ ਕਿ ਜਿਹੜੀਆਂ ਪੀ.ਪੀ.ਈ. ਕਿੱਟਾਂ ਸੀ, ਪਹਿਲਾਂ ਅਵੇਲੇਬਲ ਨਹੀਂ ਸੀ ਜਾਂ ਪਹਿਲਾਂ ਸ਼ਾਰਟੇਜ਼ ਸੀ ਜਾਂ ਜੋ ਵੀ ਸਿਚੂਏਸ਼ਨ ਸੀ, ਉਹ ਪਹਿਲਾਂ

ਹਜ਼ਾਰਾਂ ਰੁਪਏ ਵਿੱਚ ਆਈਆਂ ਸੀ, ਪਰ ਚੇਅਰਮੈਨ ਸਾਹਿਬ, he is like my elder brother ਮੈਂ ਤੁਹਾਡੀ ਮਾਰਫਤ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ 1200-1300 ਕਰੋੜ ਕੋਵਿਡ ਵਾਸਤੇ ਲਾਇਆ ਹੈ ਉਸ ਵਿੱਚ ਬੜੀ pilferage and bungling ਹੋਈ ਹੈ ਔਰ ਸਰਕਾਰ ਨੇ ਕੀ ਕਰਨਾ ਹੈ ਜਾਂ ਨਹੀਂ ਕਰਨਾ ਹੈ, ਇਹ ਸਰਕਾਰ ਨੂੰ ਪਤਾ ਹੈ ਪਰ ਅਸੀਂ ਆਪਣੀ ਗੱਲ ਜ਼ਰੂਰ ਹਾਊਸ ਅੱਗੇ ਰੱਖਣੀ ਹੈ ਜੀ।

**ਸ਼੍ਰੀ ਸਭਾਪਤੀ:** ਚਲੋ, ਵਾਈਂਡ ਅੱਪ ਕਰ ਦਿਓ, ਵਡਾਲਾ ਸਾਹਿਬ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਚੇਅਰਮੈਨ ਸਾਹਿਬ, ਅਜੇ ਤਾਂ ਸਟਾਰਟ ਕੀਤਾ ਹੈ, ਪੰਜ ਮਿੰਟ ਦੇ ਦਿਓ ਜੀ। ਅਗਲੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਆਪਣੀ ਬਹੁਤ ਪਿੱਠ ਥਪਥਪਾਉਂਦੀ ਹੈ ਕਿ ਜਿਨਸਾਂ ਦੀ, ਫਸਲਾਂ ਦੀ ਖਰੀਦ ਦੀ ਬਹੁਤ ਚੰਗੀ ਟਾਈਮਲੀ ਪੇਮੈਂਟ ਹੋ ਗਈ ਤੇ ਟਾਈਮਲੀ ਖਰੀਦ ਹੋ ਗਈ।

ਚੇਅਰਮੈਨ ਸਾਹਿਬ, ਅਸੀਂ ਸਾਰੇ ਮੰਡੀਆਂ ਵਿਚ ਜਾਂਦੇ ਹਾਂ ਪਰ ਮੈਂ ਇਹ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, There is an article in the Indian Express by a very senior lady correspondent Anju Agnihotri Chaba, ਇਹ ਅਕਤੂਬਰ ਦੀ ਹੈ ਜੀ। ਉਹ ਕਹਿੰਦੀ ਹੈ ਕਿ ਇਨ੍ਹਾਂ ਤਿੰਨਾਂ ਸਾਲਾਂ ਵਿਚ ਪੰਜਾਬ ਦੀ ਪ੍ਰੋਡਕਸ਼ਨ ਨਾਲੋਂ ਕਿੰਨੇ ਲੱਖ ਟਨ ਝੋਨਾ ਪੰਜਾਬ ਦੀਆਂ ਮੰਡੀਆਂ ਵਿਚ ਵਿਕਿਆ ਹੈ। ਚੇਅਰਮੈਨ ਸਾਹਿਬ, ਇਹ ਕੋਈ ਹਜ਼ਾਰ ਟਨ ਨਹੀਂ ਹੈ। ਠੀਕ ਹੈ, 20-25-30 ਟਰੱਕ ਪਟਿਆਲਾ, ਸੰਗਰੂਰ ਦੇ ਬਾਰਡਰ ਤੇ ਫੜ ਲਏ, it is the tip of the iceberg ਜਿੰਨਾ ਝੋਨਾ ਵੱਧ ਵਿਕਿਆ ਹੈ ਜੀ, ਚਾਹੇ ਝੋਨੇ ਦਾ ਰਕਬਾ 2017-18 ਤੋਂ ਲੈ ਕੇ 2019-20 ਤੱਕ ਘੱਟ ਰਿਹਾ ਹੈ ਕਿਉਂਕਿ ਕਿਸਾਨ ਡਾਈਵਰਸੀਫਾਈ ਕਰ ਰਹੇ ਹਨ। ਚੇਅਰਮੈਨ ਸਾਹਿਬ, ਜਿਹੜੀਆਂ ਮੰਡੀਆਂ ਵਿਚ ਪਰਚੇਜ਼ ਹੋ ਰਹੀ ਹੈ, ਉਸ ਬਾਰੇ ਮੈਂ ਕੀ ਗੱਲ ਕਰਾਂ ਜੀ ਕਿ ਇਹ ਪੈਸਾ ਕਿਸ ਦੀ ਝੋਲੀ ਵਿਚ ਜਾਂਦਾ ਹੈ। 2019-20 ਵਿਚ 11.82 ਲੱਖ ਟਨਜ਼ more paddy was purchased, 2017-18 ਵਿਚ 15.42 ਲੱਖ ਟਨ ਪੈਡੀ ਜ਼ਿਆਦਾ ਪਰਚੇਜ਼ ਹੋਈ ਹੈ, ਜਿਹੜੀ ਐਗਰੀਕਲਚਰ ਐਕਸਪਰਟਜ਼ ਨੇ ਐਵਰੇਜ ਪ੍ਰੋਡਕਸ਼ਨ ਬਾਰੇ ਰਿਪੋਰਟ ਦਿੱਤੀ ਹੈ। ਇਹ ਸਕੈਂਡਲ ਪਤਾ ਕਿੰਨਾ ਹੈ ਜੀ? ਜੇ ਇਹ ਸਕੈਂਡਲ ਮੈਂ ਕਹਿੰਦਾ ਹਾਂ ਕਿ ਮੋਟਾ ਜਿਹਾ ਐਸਟੀਮੇਟ ਲਗਾ ਦੇਵਾਂ ਤਾਂ it will be between 1200-1300 crore ਤੋਂ ਲੈ ਕੇ 1500 crore.

ਚੇਅਰਮੈਨ ਸਾਹਿਬ, ਹੁਣ ਜਿਹੜੀ ਗੱਲ ਲੋਧੀਨੰਗਲ ਸਾਹਿਬ ਅਤੇ ਸਾਡਾ ਛੋਟਾ ਭਰਾ ਹਰਿੰਦਰਪਾਲ ਸਿੰਘ ਆਪਣੇ ਪੁਆਇੰਟ ਆਫ ਆਰਡਰ ਲੈ ਰਹੇ ਸੀ ਕਿ ਹੁਣ ਐਫ.ਸੀ.ਆਈ. ਕਹਿ ਰਹੀ ਹੈ ਕਿ ਤੁਹਾਡੀ

ਕਣਕ ਤਾਂ ਖਰੀਦਣੀ ਹੈ ਜੇ ਫਰਦਾਂ ਲੈ ਕੇ ਆਓ। ਐਫ.ਸੀ.ਆਈ. ਫਰਦਾਂ ਕਿਉਂ ਮੰਗ ਰਹੀ ਹੈ? ਕੀ ਲੋੜ ਸੀ? ਐਫ.ਸੀ.ਆਈ. ਨੇ ਅੱਗੇ ਕਦੇ ਫਰਦ ਨਹੀਂ ਮੰਗੀ because ਜਿਹੜੇ ਲੂਪਹੋਲਜ਼ ਹਨ, ਉਹ ਪਲੱਗ ਕਰਨਾ ਚਾਹੁੰਦੀ ਹੈ। ਚੇਅਰਮੈਨ ਸਾਹਿਬ, ਇਹ ਪੰਜਾਬ ਦੇ ਕਿਸਾਨਾਂ ਦੇ ਆਪਣੇ ਹਿੱਤਾਂ ਨੂੰ ਛਿੱਕੇ ਟੰਗ ਕੇ, ਆਪਾਂ ਯੂ.ਪੀ., ਬਿਹਾਰ ਤੋਂ ਝੋਨਾ ਲੈ ਕੇ ਆਉਂਦੇ ਹਾਂ, ਵਿਚ ਹੀ ਆੜ੍ਹਤੀਏ, ਮਿੱਲਰਜ਼, God knows ਕਿ ਕਿਹੜੇ ਬੰਦੇ ਰਲੇ ਹਨ ਪਰ ਇਹ ਸਿੱਧਾ ਨੁਕਸਾਨ ਪੰਜਾਬ ਦੇ ਕਿਸਾਨਾਂ ਦਾ ਹੋ ਰਿਹਾ ਹੈ, ਹੋਰ ਕਿਸੇ ਦਾ ਨਹੀਂ ਹੋ ਰਿਹਾ।

**ਸ਼੍ਰੀ ਸਭਾਪਤੀ:** ਧੰਨਵਾਦ, ਵਡਾਲਾ ਸਾਹਿਬ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਬਸ ਇੰਨਾ ਹੀ ਜੀ।

**ਸ਼੍ਰੀ ਸਭਾਪਤੀ:** ਹਾਂ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਮੈਨੂੰ ਆਪਣੇ ਹਲਕੇ ਦੀ ਗੱਲ ਤਾਂ ਕਰ ਲੈਣ ਦਿਉ।

**ਸ਼੍ਰੀ ਸਭਾਪਤੀ:** ਗੱਲ ਕਰੋ ਜੀ, ਗੱਲ ਥੋੜ੍ਹਾ ਜਲਦੀ ਕਰੋ। ਹਰ ਬੰਦਾ ਬੋਲਣਾ ਚਾਹੁੰਦਾ ਹੈ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਚੇਅਰਮੈਨ ਸਾਹਿਬ, ਐਜੂਕੇਸ਼ਨ ਦੀ ਗੱਲ ਕਰਾਂਗਾ ਜੀ। ਐਜੂਕੇਸ਼ਨ ਮਨਿਸਟਰ ਨਹੀਂ ਬੈਠੇ। ਆਪਣੀ ਪਿਛਲੀ ਸਰਕਾਰ ਨੇ ਮੈਰੀਟੋਰੀਅਸ ਸਕੂਲ ਖੋਲ੍ਹੇ ਸਨ, ਉਸ ਦਾ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਕੋਈ ਮੈਨਸ਼ਨ ਨਹੀਂ ਕੀਤਾ। ਸਮਾਰਟ ਸਕੂਲ ਬਣਾ ਦਿੱਤੇ, ਤੁਸੀਂ ਬਹੁਤ ਅੱਛੀਆਂ ਐਲ.ਈ.ਡੀਜ਼ ਦੇ ਦਿੱਤੀਆਂ, ਉਸ ਦਾ ਕੰਟੈਂਟ ਦੇ ਦਿੱਤਾ ਪਰ ਮੈਰੀਟੋਰੀਅਸ ਸਕੂਲ ਦਾ ਵੀ ਕੁਝ ਨਾ ਕੁਝ ਜ਼ਿਕਰ ਹੋਣਾ ਚਾਹੀਦਾ ਸੀ, ਬਿਲਕੁਲ ਜ਼ਿਕਰ ਨਹੀਂ ਕੀਤਾ। ਇੱਕ ਗੱਲ ਮੈਂ ਤੁਹਾਡੀ ਮਾਰਫਤ ਦੱਸਣਾ ਚਾਹੁੰਦਾ ਹਾਂ, ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ, Maybe he will take note of that. ਸਾਡਾ ਜਿਹੜਾ ਹਲਕਾ ਹੈ, ਦੇਖੋ I am not being selfish, ਸਾਰੇ ਆਪਣੇ ਹਲਕੇ ਦੀ ਗੱਲ ਕਰਦੇ ਹੀ ਹਨ। ਸਾਡੇ ਹਲਕੇ ਵਿਚ ਇੱਕ ਸਕੂਲ ਬੰਦ ਹੋ ਗਿਆ ਸੀ, ਉੱਥੇ ਬੜੀ ਪੁਰਾਣੀ ਜਹਾਂਗੀਰ ਦੀ ਸਰਾਂ ਸੀ, it was a building taken over by the Archeological survey of India. ਚਲੋ ਸਕੂਲ ਬੰਦ ਹੋ ਗਿਆ ਜੀ, ਉਨ੍ਹਾਂ ਨੇ ਰੈਨੋਵੇਟ ਕਰਕੇ ਉਸ ਨੂੰ ਟੂਰਿਸਟ ਸਪੋਟ ਬਣਾ ਦਿੱਤਾ। ਉਹ ਸਕੂਲ ਚੱਲਦਾ ਸੀ, ਨਵਾਂ ਸਕੂਲ ਉਸ ਦੀ ਜਗ੍ਹਾ ਤੇ ਪਿਛਲੀ ਸਰਕਾਰ ਨੇ ਮਨਜ਼ੂਰ ਕੀਤਾ। ਅਸੀਂ ਉਸ ਨੂੰ ਉਸ ਦੀ ਪਹਿਲੀ ਸਟੋਰੀ ਤੱਕ ਲੈ ਗਏ ਤੇ 2017 ਵਿਚ ਸਕੂਲ ਬੰਦ ਕਰ ਦਿੱਤਾ। ਚੇਅਰਮੈਨ ਸਾਹਿਬ, 2021 ਆ ਗਿਆ, ਅੱਜ ਤੱਕ ਉਹ ਸਕੂਲ ਨੂੰ ਇੱਕ ਇੱਟ ਨਹੀਂ ਲਗਾਈ। ਮੈਂ ਕੱਲ੍ਹ ਵੀ ਕਿਹਾ ਸੀ ਕਿ ਤੁਹਾਡੇ ਹਲਕੇ ਵਿਚ ਤਾਂ ਪਹਿਲਾਂ ਹੀ ਮੌਜੂਦ ਹਨ।

ਤੁਸੀਂ 75-80 ਐਮ.ਐਲ.ਏ. ਹੋ। ਆਹ ਵੀ ਤਾਂ ਬੈਠੇ ਹਨ, ਜੇ ਸਾਨੂੰ ਬੈਕ-ਬੈਂਚਰ ਹੀ ਸਮਝਦੇ ਹੋ ਤਾਂ ਕੁਝ ਸਾਡੇ ਹਲਕਿਆਂ ਨੂੰ ਵੀ ਦੇ ਦਿਉ। ਜੇ ਸਕੂਲ ਵਾਸਤੇ ਪੈਸੇ ਨਹੀਂ ਦੇ ਸਕਦੇ ਤਾਂ ਫਿਰ ਆਪਣੀ ਸਰਕਾਰ ਕੀ ਪ੍ਰਾਇਰਟੀ ਹੈ ਜੀ?

**ਸ਼੍ਰੀ ਸਭਾਪਤੀ:** ਵਡਾਲਾ ਜੀ, ਧੰਨਵਾਦ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਲਾਸਟ ਗੱਲ ਜੀ। ਜਲੰਧਰ ਵਾਸਤੇ ਗੱਲ ਕਰਨੀ ਹੈ ਜੀ, ਬਾਕੀ ਮੇਰੇ ਕੋਲ ਟਾਈਮ ਤਾਂ ਹੈ ਨਹੀਂ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ। ਆਹ ਜਲੰਧਰ ਦੇ ਐਮ.ਐਲ.ਏ. ਬੈਠੇ ਹਨ, ਮੇਰਾ ਖਿਆਲ ਹੈ ਕਿ 9 ਐਮ.ਐਲ.ਏ. ਹਨ। ਕਾਂਗਰਸ ਦੇ ਜ਼ਿਆਦਾ ਐਮ.ਐਲ.ਏ. ਹਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਘੱਟ ਹਨ। ਚੇਅਰਮੈਨ ਸਾਹਿਬ, ਇਸ ਸਾਰੇ ਬਜਟ ਵਿਚ ਜਲੰਧਰ ਦਾ ਦੋ ਵਾਰੀ ਜ਼ਿਕਰ ਹੋਇਆ ਹੈ। ਇੱਕ ਵਾਰੀ ਹੋਇਆ ਹੈ ਕਿ ਜੋ ਸਾਰੇ ਸ਼ਹਿਰ ਨੂੰ ਪਾਈਪ ਸਰਫੇਸਡ ਵਾਟਰ ਦੇਣਾ ਹੈ ਜਿਵੇਂ ਅੰਮ੍ਰਿਤਸਰ, ਲੁਧਿਆਣਾ, ਪਟਿਆਲਾ, ਮੋਹਾਲੀ ਆਦਿ ਸ਼ਹਿਰਾਂ ਨੂੰ ਦੇਣਾ ਹੈ। ਦੂਸਰਾ ਜ਼ਿਕਰ ਹੋਇਆ ਹੈ, very sad to say Chairman Sahib, Finance Minister ਨੇ 50 ਲੱਖ ਰੁਪਏ ਦੀ ਇੱਕ ਬੜੀ ਤੁੱਛ ਜਿਹੀ ਗ੍ਰਾਂਟ ਦਿੱਤੀ ਹੈ to renovate the table tennis stadium. 50 ਲੱਖ ਰੁਪਏ ਦੀ ਗ੍ਰਾਂਟ ਦਿੱਤੀ ਹੈ, ਹੁਣ ਸਾਡੇ ਇੱਥੇ ਓਲੰਪੀਅਨ ਨਹੀਂ ਹੈ। ਜਿਹੜਾ ਐਮ.ਐਲ.ਏ. ਬਣ ਕੇ ਆਇਆ, ਜਿਹੜਾ ਪਹਿਲਾਂ ਸਾਡੇ ਨਾਲ ਸੀ ਅਤੇ ਹੁਣ ਉੱਧਰ ਚਲਾ ਗਿਆ ਹੈ। ਉਹ ਕਹਿੰਦਾ ਸੀ ਕਿ ਮੈਂ ਜਲੰਧਰ ਵਾਸਤੇ ਸਪੋਰਟਸ ਹੱਬ, ਸਪੋਰਟਸ ਕੰਪਲੈਕਸ ਲੈ ਕੇ ਆਵਾਂਗਾ, ਐਸਟਰੋਟਰਫ ਲੈ ਕੇ ਆਵਾਂਗਾ। ਚੇਅਰਮੈਨ ਸਾਹਿਬ, ਇੰਨਾ ਵੱਡਾ ਸ਼ਹਿਰ ਹੈ, ਆਪਣੇ ਦੁਆਬੇ ਦਾ ਦਿਲ ਹੈ, ਐਨ.ਆਰ.ਆਈਜ਼ ਸਾਰੇ ਉੱਥੇ ਵਸਦੇ ਹਨ। ਜਲੰਧਰ ਸ਼ਹਿਰ ਵਾਸਤੇ ਕੋਈ ਇਨਫਰਾਸਟਰਕਚਰ ਪ੍ਰਾਜੈਕਟ, ਕੋਈ ਸਪੋਰਟਸ ਪ੍ਰਾਜੈਕਟ ਜਾਂ ਕੋਈ ਸਪੈਸ਼ਲ ਸਕੀਮ ਨਹੀਂ ਰੱਖੀ। ਇਹ ਬੜੀ ਗਲਤ ਗੱਲ ਹੈ, ਫਾਈਨਾਂਸ ਮਨਿਸਟਰ ਸਾਹਿਬ ਨੂੰ ਇਸ ਉੱਤੇ ਗੌਰ ਕਰਨੀ ਚਾਹੀਦੀ ਸੀ। ਲਾਸਟ ਪੁਆਇੰਟ, ਜਿਹੜੀ ਸਮਾਰਟ ਵਿਲੇਜ ਸਕੀਮ ਕੈਪਟਨ ਸਾਹਿਬ ਲੈ ਕੇ ਆਏ ਹਨ, ਇਹ ਬੜੀ ਚੰਗੀ ਗੱਲ ਹੈ। ਹੁਣ ਮੇਰੀ ਗੱਲ ਧਿਆਨ ਨਾਲ ਸੁਣ ਲਓ, ਜਦੋਂ ਸਾਡੀ ਸਰਕਾਰ ਸੀ, ਅਸੀਂ ਕਾਂਗਰਸ ਦੇ ਸਰਪੰਚਾਂ ਨੂੰ ਆਵਾਜ਼ ਮਾਰ ਕੇ ਪੈਸੇ ਦਿੱਤੇ ਕਿ ਆਓ, ਭਾਈ, ਸੰਗਤ ਦਰਸ਼ਨ ਹੋ ਰਹੇ ਹਨ। ਕਈ ਇਸ ਗੱਲ ਦੀ ਗਵਾਹੀ ਦੇਣਗੇ, ਕਿਸੇ ਨਾਲ ਕੋਈ ਵਿਤਕਰਾ ਨਹੀਂ ਕੀਤਾ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਆਖਿਆ ਕਿ ਉਹ ਸਾਰੇ ਪੰਜਾਬ ਦੇ ਮੁੱਖ ਮੰਤਰੀ ਹਨ, ਉਹ ਇਕੱਲੇ ਅਕਾਲੀ ਦਲ ਦੇ ਮੁੱਖ ਮੰਤਰੀ ਨਹੀਂ ਹਨ ਪਰ ਫਿਰ ਤੁਸੀਂ ਕਿਉਂ ਵਿਤਕਰਾ ਕਰਦੇ ਹੋ (ਟਰੈਜਰੀ ਬੈਂਚਿਜ਼ ਵੱਲ ਇਸ਼ਾਰਾ)। ਜਿਹੜੇ ਸਾਡੇ ਸਰਪੰਚ ਹਨ, ਜੇਕਰ ਉਨ੍ਹਾਂ ਪਿੰਡਾਂ ਦਾ ਜ਼ਿਕਰ

ਕਰਾਂਗਾ ਤਾਂ ਬਹੁਤ ਲੰਮੀ ਲਿਸਟ ਹੈ। ਤੁਸੀਂ ਕਿਸੇ ਨੂੰ ਦੋ ਲੱਖ, ਕਿਸੇ ਨੂੰ ਪੰਜ ਲੱਖ ਅਤੇ ਕਿਸੇ ਨੂੰ ਪੰਜਾਹ ਹਜ਼ਾਰ ਦਿਓ ਕਿਉਂਕਿ ਤੁਸੀਂ ਸਾਰੇ ਪੰਜਾਬ ਦੀ ਸਰਕਾਰ ਚਲਾਉਣੀ ਹੈ, ਜਿਹੜੀਆਂ ਅਕਾਲੀ ਪੰਚਾਇਤਾਂ ਹਨ, ਉਹ ਚਾਹੇ ਮਾਲਵਾ, ਮਾਝਾ ਜਾਂ ਦੁਆਬਾ ਦੀਆਂ ਹਨ, ਉਨ੍ਹਾਂ ਪੰਚਾਇਤਾਂ ਵਾਸਤੇ ਵੀ ਪੈਸੇ ਦਿਓ। ਚੇਅਰਮੈਨ ਸਾਹਿਬ, ਅਖੀਰਲੀ ਗੱਲ, ਮੈਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਜਿਨ੍ਹਾਂ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੈ, ਉਨ੍ਹਾਂ ਦੇ ਸਬੰਧ ਵਿੱਚ ਕਰਾਂਗਾ। ਚੇਅਰਮੈਨ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਲਈ ਇਨ੍ਹਾਂ ਨੇ ਸੌ ਕਰੋੜ ਰੁਪਿਆ ਰੱਖਿਆ ਹੈ, ਇਹ ਚੰਗੀ ਗੱਲ ਹੈ। ਅਸੀਂ ਐਪਰੀਸ਼ੀਏਟ ਕਰਦੇ ਹਾਂ। ਇਸ ਗੱਲ ਲਈ ਸਾਰਾ ਹਾਊਸ ਤੁਹਾਡੀ ਸਿਫਤ ਕਰੇਗਾ। ਚੇਅਰਮੈਨ ਸਾਹਿਬ, ਜਿਹੜਾ ਨਨਕਾਣਾ ਸਾਹਿਬ ਦਾ ਸਾਕਾ ਹੋਇਆ ਸੀ, ਇੱਥੇ ਰੰਧਾਵਾ ਸਾਹਿਬ ਬੈਠੇ ਨਹੀਂ ਹਨ। ਨਨਕਾਣਾ ਸਾਹਿਬ ਦਾ ਸਾਕਾ ਸੌ ਸਾਲ ਪਹਿਲਾਂ ਹੋਇਆ, ਕੋਈ ਕਹਿੰਦਾ ਹੈ ਕਿ 150, 156 ਜਾਂ 200 ਸਿੰਘ ਸ਼ਹੀਦ ਹੋਏ, ਉਨ੍ਹਾਂ ਨੂੰ ਵੀ ਸਾਨੂੰ commemorate ਕਰਨਾ ਚਾਹੀਦਾ ਹੈ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ ਜਿਹੜੀ ਆਪਣੀ ਗੁਰਦੁਆਰਾ ਸੁਧਾਰ ਲਹਿਰ ਸੀ, ਉਹ ਬੜੀ ਪ੍ਰਚੰਡ ਹੋਈ, ਉਨ੍ਹਾਂ ਸਿੰਘਾਂ ਨੇ ਸ਼ਹਾਦਤਾਂ ਦੇ ਦਿੱਤੀਆਂ। ਨਰੈਣੂ ਮਹੰਤ ਨੇ ਜ਼ੁਲਮ ਦੇ ਅੱਗੇ ਸ਼ਹਾਦਤ ਦੇ ਦਿੱਤੀ। ਸੋ, ਨਨਕਾਣਾ ਸਾਹਿਬ ਦੇ ਸਾਕੇ ਵਾਸਤੇ ਵੀ ਸਰਕਾਰ ਨੂੰ ਜ਼ਰੂਰ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਤੁਹਾਡਾ ਬਹੁਤ-ਬਹੁਤ ਧੰਨਵਾਦ ।

**ਡਾਕਟਰ ਰਾਜ ਕੁਮਾਰ ਵੇਰਕਾ (ਅੰਮ੍ਰਿਤਸਰ ਪੱਛਮੀ, ਐਸ.ਸੀ.):** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਹੱਤਵਪੂਰਨ ਬਜਟ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤਿੰਨ-ਚਾਰ ਦਿਨ ਤੋਂ ਦੇਖ ਰਿਹਾ ਹਾਂ ਕਿ ਜਿਸ ਵਕਤ ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਜੀ ਨੇ ਇਹ ਬਜਟ ਸਦਨ ਵਿੱਚ ਪੜ੍ਹਿਆ ਤਾਂ ਵੱਖ-ਵੱਖ ਇਲਾਕਿਆਂ ਦੇ ਵਿੱਚੋਂ ਇੱਕ ਚੰਗੀ ਪ੍ਰਤੀਕਿਰਿਆ ਦੇਖਣ ਨੂੰ ਮਿਲੀ। ਪੂਰਾ ਪੰਜਾਬ ਖੁਸ਼ੀ ਦੇ ਵਿੱਚ ਹੈ ਔਰ ਕੁਝ ਸਾਥੀ ਸਾਡੇ ਇਸ ਗੱਲ ਵਾਸਤੇ ਟਿੱਪਣੀ ਕਰ ਰਹੇ ਹਨ ਕਿ ਪੰਡਾਂ ਚੁੱਕ ਕੇ ਲੈ ਗਏ, ਉਹ ਕਹਿ ਰਹੇ ਹਨ ਕਿ ਇਹ ਝੂਠ ਦੀਆਂ ਪੰਡਾਂ ਹਨ ਪਰ ਮੈਨੂੰ ਲੱਗਦਾ ਹੈ ਕਿ ਲੋਕ ਕਹਿ ਰਹੇ ਸਨ ਕਿ ਭਾਈ, ਇਹ ਜਿਹੜੀਆਂ ਝੂਠ ਦੀਆਂ ਪੰਡਾਂ ਤੁਸੀਂ ਚੁੱਕੀ ਫਿਰਦੇ ਹੋ, ਸੱਚ ਲੋਕਾਂ ਕੋਲ ਹੈ ਅਤੇ ਝੂਠ ਤੁਹਾਡੇ ਕੋਲ ਹੈ, ਇਸ ਲਈ ਤੁਸੀਂ ਪੰਡਾਂ ਚੁੱਕੀਆਂ ਹਨ। ਚੇਅਰਮੈਨ ਸਾਹਿਬ, ਸਭ ਤੋਂ ਵੱਡਾ ਮੁੱਦਾ ਜਿਹੜਾ ਇਨ੍ਹਾਂ ਨੇ ਲੋਕਾਂ ਵਿੱਚ ਲੈ ਕੇ ਆਉਂਦਾ ਅਤੇ ਲੋਕਾਂ ਨੂੰ ਮਿਸਗਾਈਡ ਕਰਨ ਦੀ ਕੋਸ਼ਿਸ਼ ਕੀਤੀ ਕਿ ਦਲਿਤਾਂ ਨਾਲ ਬੜਾ ਧੱਕਾ ਹੋ ਰਿਹਾ ਹੈ, ਦਲਿਤਾਂ ਨਾਲ ਬੜਾ ਜ਼ੁਲਮ ਹੋ ਰਿਹਾ ਹੈ। ਚੇਅਰਮੈਨ ਸਾਹਿਬ, ਮੈਂ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਚਾਰ ਸਾਲ ਦੇ ਸਮੇਂ ਵਿੱਚ ਜਿੱਥੇ ਬਾਬਾ ਸਾਹਿਬ ਦੇ ਨਾਮ ਉੱਪਰ ਯੂਨੀਵਰਸਿਟੀ ਆਈ ਅਤੇ ਕਾਲਜ ਆਇਆ ਔਰ ਸੌ ਕਰੋੜ ਰੁਪਿਆ ਬਾਬਾ

ਸਾਹਿਬ ਅੰਬਦੇਕਰ ਦੀ ਯਾਦਗਾਰ ਵਾਸਤੇ ਰੱਖਿਆ। ਇਸ ਦੇ ਨਾਲ-ਨਾਲ ਬਾਬਾ ਸਾਹਿਬ ਅੰਬਦੇਕਰ ਦੇ ਨਾਮ ਉੱਤੇ ਸਕਾਲਰਸ਼ਿਪ ਦਾ ਵੀ ਜ਼ਿਕਰ ਕੀਤਾ। ਮੈਂ ਆਪਣੇ ਸਾਥੀਆਂ ਨੂੰ ਇੱਕ ਗੱਲ ਜ਼ਰੂਰ ਕਹਾਂਗਾ ਕਿ ਤੁਸੀਂ ਪਿਛਲੇ ਚਾਰ ਸਾਲਾਂ ਵਿੱਚ ਦੇਸ਼ ਦੇ ਕਿਸੇ ਵੀ ਸੂਬੇ ਵਿੱਚ ਝਾਤੀ ਮਾਰ ਕੇ ਦੇਖ ਲਵੋ ਕਿ ਜੇਕਰ ਬਾਬਾ ਸਾਹਿਬ ਅੰਬਦੇਕਰ ਦੇ ਨਾਂ ਉੱਤੇ ਕੰਮ ਕੀਤਾ ਹੈ ਤਾਂ ਉਹ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਕੀਤਾ ਹੈ। ਚੇਅਰਮੈਨ ਸਾਹਿਬ, ਇਹ ਗਰੀਬ ਅਤੇ ਦਲਿਤ ਵਰਗ ਵਾਸਤੇ ਕੀਤਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ਜੀ।

**ਸ਼੍ਰੀ ਸਭਾਪਤੀ:** ਹਾਂ ਜੀ, ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਵੇਰਕਾ ਜੀ, ਕਾਫੀ ਲੱਛੇਦਾਰ ਭਾਸ਼ਣ ਦੇ ਰਹੇ ਹਨ। ਬੜੀਆਂ-ਬੜੀਆਂ ਗੱਲਾਂ ਕਰ ਰਹੇ ਹਨ ਕਿ ਬਾਬਾ ਸਾਹਿਬ ਭੀਮ ਰਾਓ ਅੰਬਦੇਕਰ ਜੀ ਦੇ ਨਾਮ ਉੱਤੇ ਕੈਪਟਨ ਸਾਹਿਬ ਨੇ ਆਹ ਕਰ ਦਿੱਤਾ ਜਾਂ ਉਹ ਕਰ ਦਿੱਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ 85ਵੀਂ ਸੋਧ ਪੰਜਾਬ ਵਿੱਚ ਲਾਗੂ ਹੈ ਜਾਂ ਨਹੀਂ?

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ****

**ਸ਼੍ਰੀ ਸਭਾਪਤੀ:** ਨੋ ਪੁਆਇੰਟ ਆਫ ਆਰਡਰ।

**ਡਾਕਟਰ ਰਾਜ ਕੁਮਾਰ ਵੇਰਕਾ:** ਚੀਮਾ ਸਾਹਿਬ ਨੇ ਜਿਹੜਾ ਸਵਾਲ ਉਠਾਇਆ ਹੈ ਮੈਂ ਹਾਊਸ ਦੀ ਜਾਣਕਾਰੀ ਅਨੁਸਾਰ, ਆਪਣੇ ਸਾਥੀਆਂ ਦੀ ਜਾਣਕਾਰੀ ਲਈ ਇਹ ਗੱਲ ਕਹਿ ਦੇਵਾਂ ਕਿ ਜਿਹੜੀ ਰਿਜ਼ਰਵੇਸ਼ਨ ਪ੍ਰਮੋਸ਼ਨ ਹੈ ਮੁੱਖ ਮੰਤਰੀ ਜੀ ਨੇ ਇਸ ਵਾਸਤੇ ਬਿਲਕੁਲ ਆਦੇਸ਼ ਜਾਰੀ ਕਰ ਦਿੱਤੇ ਕਿ ਰਿਜ਼ਰਵੇਸ਼ਨ ਪ੍ਰਮੋਸ਼ਨ ਲਾਗੂ ਹੈ। ਜਿੱਥੋਂ ਤੱਕ ਡਾਟੇ ਦਾ ਸਵਾਲ ਹੈ, ਚੀਮਾ ਸਾਹਿਬ ਮੈਂ ਤੁਹਾਡੀ ਗੱਲ ਤੇ ਆ ਗਿਆ ਹਾਂ। ਮੈਂ ਤੁਹਾਡੀ ਗੱਲ ਕਲੀਅਰ ਕਰਾਂਗਾ। ਜਿੱਥੋਂ ਤੱਕ ਡਾਟੇ ਦਾ ਸਵਾਲ ਹੈ, ਚੇਅਰਮੈਨ ਸਾਹਿਬ, ਇਹ ਗੱਲ ਸੱਚ ਹੈ ਕਿ ਸਾਲ 2017 ਦੇ ਵਿੱਚ ਡਾਟਾ ਕੁਲੈਕਟ ਕਰਕੇ ਕੈਬਨਿਟ ਵਿੱਚ ਪਾਸ ਹੋ ਗਿਆ, ਕੈਬਨਿਟ ਵਿੱਚ ਪਾਸ ਹੋਣ ਤੋਂ ਬਾਅਦ ਸੀ.ਐਮ. ਕੋਲ ਚਲੇ ਗਿਆ। ਸੀ.ਐਮ. ਸਾਹਿਬ ਨੇ ਪਰਸੋਨਲ ਡਿਪਾਰਟਮੈਂਟ ਨੂੰ ਹਦਾਇਤਾਂ ਜਾਰੀ ਕਰਕੇ ਇਹ ਭੇਜ ਦਿੱਤੀਆਂ ਔਰ ਮੈਂ ਸਦਨ ਦੇ ਵਿੱਚ ਇਹ ਗੱਲ ਜ਼ਰੂਰ ਕਹਾਂਗਾ ਕਿ ਮੈਨੂੰ ਪੂਰੀ ਉਮੀਦ ਹੈ, ਇਹ ਇੱਕ ਗੱਲ ਰਹਿ ਗਈ ਹੈ ਜਿਹੜੀ ਤੁਸੀਂ ਕਹੀ ਹੈ ਇਸ ਮਹੀਨੇ

ਦੇ ਵਿੱਚ ਵਿੱਚ ਇਹ ਤੁਹਾਡੇ ਸਾਹਮਣੇ ਆਵੇਗੀ। ਪੰਜਾਬ ਵਿੱਚ ਇਹ ਵੀ ਡਿਕਲੇਅਰ ਹੋਵੇਗਾ ਔਰ ਲਾਗੂ ਹੋਵੇਗਾ। ਅਸੀਂ ਸਾਰੇ ਸਾਥੀਆਂ ਨੇ ਮੁੱਖ ਮੰਤਰੀ ਜੀ ਨਾਲ ਗੱਲ ਕੀਤੀ ਹੈ। ਇਹ ਸਾਡਾ ਸਾਰਿਆਂ ਦਾ ਕੰਸਰਨ ਹੈ। ਇਹ ਪੂਰੇ ਪੰਜਾਬ ਦਾ ਕੰਸਰਨ ਹੈ। ਅਸੀਂ ਸਾਰੇ ਇਸ ਤੇ ਪਹਿਰਾ ਦੇਵਾਂਗੇ। ਚੇਅਰਮੈਨ ਸਾਹਿਬ, ਮੈਂ ਦੂਸਰੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਇਸ ਗੱਲ ਦਾ ਸਵਾਲ ਹੈ ਕਿ ਇਹ ਜਿੰਨਾ ਕੁਝ ਪੰਜਾਬ ਦੇ ਵਿੱਚ ਖਾਸ ਕਰਕੇ ਅਸੀਂ ਸਾਰਿਆਂ ਨੇ ਪੂਰੇ ਵਰਲਡ ਵਿੱਚ ਭੈਣਾਂ ਦਾ ਦਿਨ ਮਨਾਇਆ ਹੈ। ਪੰਜਾਬ ਰੋਲ ਮਾਡਲ ਹੈ ਕਿ ਜਿੱਥੇ 50% ਪੰਚਾਇਤਾਂ ਦੇ ਵਿੱਚ ਜ਼ਿਲ੍ਹਾ ਪ੍ਰੀਸ਼ਦਾਂ ਦੇ ਵਿੱਚ, ਬਲਾਕ ਸੰਮਤੀਆਂ ਦੇ ਵਿੱਚ, ਮਿਉਂਸਿਪਲ ਕਾਰਪੋਰੇਸ਼ਨਾਂ ਦੇ ਵਿੱਚ ਇਹ ਕੋਟਾ ਲਾਗੂ ਹੋਇਆ ਹੈ। ਮੈਂ ਦੂਸਰੀ ਗੱਲ ਕਹਾਂਗਾ ਕਿ ਇਸ ਵਿੱਚ ਵੀ ਕੋਈ ਸ਼ੱਕ ਨਹੀਂ ਹੈ ਕਿ ਪੰਜਾਬ ਪਹਿਲਾ ਰੋਲ ਮਾਡਲ ਬਣਿਆ ਜਿਨ੍ਹਾਂ ਨੇ ਰੋਡਵੇਜ਼ ਦੀਆਂ ਚਾਹੇ PRTC ਦੀਆਂ ਬੱਸਾਂ ਹੋਣ ਉਸ ਵਿੱਚ 100 ਫੀਸਦੀ ਮਹਿਲਾਵਾਂ ਨੂੰ ਫਰੀ ਸਫਰ ਦਾ ਆਰਡਰ ਕੀਤਾ ਹੈ। ਮੈਂ ਸਰਕਾਰ ਦਾ ਅਤੇ ਖਾਸ ਕਰਕੇ ਮਨਪ੍ਰੀਤ ਬਾਦਲ ਜੀ ਦਾ ਇਸ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਇਸ ਕਸ਼ਟ ਦੇ ਵਿੱਚ ਜਿਸ ਵਿੱਚ ਪੰਜਾਬ ਬੁਰੀ ਤਰ੍ਹਾਂ ਪ੍ਰਭਾਵਿਤ ਹੋ ਰਿਹਾ ਸੀ ਇਸ ਨੂੰ ਉਭਾਰਿਆ ਹੈ। ਲੇਕਿਨ ਅਸੀਂ ਸਾਰੇ ਇਹ ਗੱਲ ਜਾਣਦੇ ਹਾਂ ਕਿ ਜਿਸ ਤਰੀਕੇ ਨਾਲ ਪੰਜਾਬ ਨੂੰ ਸੰਭਾਲਿਆ ਗਿਆ ਹੈ, ਪੰਜਾਬ ਦਾ ਧਿਆਨ ਰੱਖਿਆ ਗਿਆ ਹੈ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਵਿਰੋਧ ਕਰਨ ਤੋਂ ਪਹਿਲਾਂ ਇਸ ਗੱਲ ਦਾ ਧੰਨਵਾਦ ਕਰਨਾ ਚਾਹੀਦਾ ਸੀ ਕਿ ਜੇਕਰ ਬਾਬਾ ਸਾਹਿਬ ਅੰਬੇਦਕਰ ਨੇ ਪਾਰਲੀਮੈਂਟ ਵਿੱਚੋਂ ਅਸਤੀਫਾ ਦਿੱਤਾ ਸੀ ਉਹ ਇਸ ਲਈ ਨਹੀਂ ਦਿੱਤਾ ਕਿ ਉਨ੍ਹਾਂ ਨੂੰ ਇਸ ਗੱਲ ਦਾ ਕੋਈ ਰਜ ਸੀ। ਉਨ੍ਹਾਂ ਨੇ ਅਸਤੀਫਾ ਇਸ ਲਈ ਦਿੱਤਾ ਕਿ ਉਹ ਮਹਿਲਾਵਾਂ ਵਾਸਤੇ ਆਰਕਸ਼ਣ ਦੀ ਗੱਲ ਕਰਦੇ ਸਨ। ਜਿਸ ਮਗਰੋਂ ਉਹ ਪੂਰਾ ਨਹੀਂ ਹੋਇਆ। ਬਾਬਾ ਸਾਹਿਬ ਅੰਬੇਦਕਰ ਨੇ ਮਹਿਲਾਵਾਂ ਦਾ ਸੱਚਾ ਹਮਦਰਦ ਹੁੰਦਿਆਂ ਹੋਇਆ, ਉਸ ਦਾ ਸਬੂਤ ਦਿੰਦੇ ਹੋਏ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ। ਅੱਜ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਮਹਿਲਾਵਾਂ ਦਾ ਸੱਚਾ ਹਮਦਰਦ ਹੋਣ ਦਾ ਸਬੂਤ ਦਿੱਤਾ ਹੈ। ਬਾਬਾ ਸਾਹਿਬ ਅੰਬੇਦਕਰ ਦਾ ਸੁਪਨਾ ਸਰਕਾਰ ਨੇ ਸਵੀਕਾਰ ਕੀਤਾ ਹੈ। ਇਹ ਕਾਂਗਰਸ ਦੀ ਸਰਕਾਰ ਦੇ ਹੀ ਕਰਿਸ਼ਮੇ ਹਨ। ਚਾਹੇ ਕੇਂਦਰ ਵਿੱਚ ਹੈ ਚਾਹੇ ਪੰਜਾਬ ਵਿੱਚ ਹੈ। ਉਹ ਇੱਥੇ ਹੀ ਲਾਗੂ ਕਰ ਸਕਦੇ ਹਨ।

ਸੋ, ਸਿੱਧੂ ਸਾਹਿਬ ਕਹਿ ਰਹੇ ਹਨ ਕਿ ਚਮਤਕਾਰ ਨੂੰ ਨਮਸਕਾਰ। ਲੇਕਿਨ ਮੈਂ ਇੱਕ ਗੱਲ ਕਹਾਂ ਕਿ ਜਿਸ ਵਕਤ ਸਾਡਾ ਸਮਾਜ ਇੱਕ ਰੂੜੀਵਾਦੀ ਸੋਚ ਦੇ ਵਿੱਚੋਂ ਨਿਕਲ ਰਿਹਾ ਸੀ। ਉਸ ਸਮੇਂ ਰੂੜੀਵਾਦੀ ਸੋਚ ਕੀ ਕਹਿੰਦੀ ਸੀ, ਜਿਵੇਂ ਅੱਜ ਦੀ ਕੇਂਦਰ ਸਰਕਾਰ ਹੈ, ਉਹੀ ਰੂੜੀਵਾਦੀ ਸੋਚ ਬਾਬਾ ਸਾਹਿਬ ਅੰਬੇਦਕਰ ਦੇ ਸਮੇਂ

ਸੀ। ਜਿਹੜੀ ਕਹਿੰਦੀ ਸੀ, ਢੋਲ, ਗਵਾਰ, ਸ਼ੂਦਰ, ਪਸ਼ੂ, ਨਾਰੀ ਇਹ ਸਭ ਤਾੜਨ ਕੇ ਅਧਿਕਾਰੀ, ਬਾਬਾ ਸਾਹਿਬ ਅੰਬੇਦਕਰ ਨੇ ਕਿਹਾ ਕਿ ਨਹੀਂ, ਢੋਲ, ਗਵਾਰ, ਸ਼ੂਦਰ, ਪਸ਼ੂ, ਨਾਰੀ, ਇਹ ਸਨ ਸਭ ਮਾਣ ਦੇ ਅਧਿਕਾਰੀ। ਇਹ ਸਨਮਾਨ ਬਾਬਾ ਸਾਹਿਬ ਅੰਬੇਦਕਰ ਪੂਰੇ ਦੇਸ਼ ਦੇ ਵਿੱਚ ਦੇ ਕੇ ਗਏ। ਅੱਜ ਫੇਰ ਦੇਸ਼ ਦੇ ਵਿੱਚ ਸਾਨੂੰ ਗੁਲਾਮ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। (ਵਿਘਨ) ਅੱਜ ਫੇਰ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਸ ਸਮਾਜ ਦੇ ਲੋਕਾਂ ਨੂੰ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਥੱਲੇ ਕੀਤਾ ਜਾਵੇ। ਇਸ ਸਮਾਜ ਦੇ ਲੋਕਾਂ ਨੂੰ ਸੱਟ ਮਾਰੀ ਜਾਵੇ। ਮੈਂ ਇਸ ਵਾਸਤੇ ਧੰਨਵਾਦ ਕਰਨਾ ਚਾਹੁੰਦਾ ਹਾਂ ਅਤੇ ਖਾਸ ਤੌਰ ਤੇ ਮਨਪ੍ਰੀਤ ਬਾਦਲ ਜੀ ਨੂੰ ਸਲੂਟ ਕਰਨਾ ਚਾਹੁੰਦਾ ਹਾਂ, ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਸਲੂਟ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਹ ਫੈਸਲਾ ਕਰ ਲਿਆ ਕਿ ਸ਼ਡਿਊਲਡ ਕਾਸਟ ਦਾ ਜਿੰਨਾ ਵੀ ਬੈਕਲਾਗ ਹੈ, ਉਹ ਫੌਰੀ ਤੌਰ ਤੇ ਭਰਿਆ ਜਾਵੇ। (ਥੰਪਿੰਗ)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਪੁਆਇੰਟ ਆਫ ਆਰਡਰ ਜੀ।

**ਸ਼੍ਰੀ ਸਭਾਪਤੀ :** ਹਾਂ ਜੀ, ਮਾਣੂਕੇ ਜੀ। ਪੁਆਇੰਟ ਆਫ ਆਰਡਰ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਸਰ, ਮੈਂ ਤੁਹਾਡਾ ਬਹੁਤ ਧੰਨਵਾਦ ਕਰਨਾ ਚਾਹੁੰਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਰ, ਬਿਲਕੁਲ ਸੀ.ਐਮ. ਸਾਹਿਬ ਨੂੰ ਸਲੂਟ ਬਣਦਾ ਹੈ, ਜਿਨ੍ਹਾਂ ਨੇ ਪਰਸੋਨਲ ਡਿਪਾਰਟਮੈਂਟ ਨੂੰ ਕਿਹਾ ਕਿ ਜਲਦੀ ਤੋਂ ਜਲਦੀ ਬੈਕਲਾਗ ਨੂੰ ਖਤਮ ਕਰੋ। ਸਰ, ਕੱਲ੍ਹ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਬਣੀ ਕਮੇਟੀ ਨੇ ਰਿਪੋਰਟ ਪੇਸ਼ ਕੀਤੀ ਹੈ, ਜਿਸ ਵਿੱਚ ਉਨ੍ਹਾਂ ਨੇ ਕਿਹਾ ਕਿ ਜਲਦੀ ਤੋਂ ਜਲਦੀ ਇਹ ਪੱਤਰ ਜਾਰੀ ਕੀਤਾ ਜਾਵੇ ਤਾਂ ਨਾਲ ਦੀ ਨਾਲ ਐਸ.ਸੀ., ਐਸ.ਟੀ. ਕਮਿਸ਼ਨ ਨੇ ਕਿਹਾ ਕਿ ਪੱਤਰ ਕਿੱਥੇ ਲੁਕਿਆ ਹੋਇਆ ਹੈ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਹਾਊਸ ਦੇ ਵਿੱਚ ਇੱਕ ਮਤਾ ਲੈ ਕੇ ਆਓ। ਜਿਹੜੇ ਅਧਿਕਾਰੀ ਰਾਜਪਾਲ ਤੋਂ ਉੱਪਰ ਹੋ ਗਏ, ਜਿਹੜੇ ਅਧਿਕਾਰੀਆਂ ਨੇ ਅਜੇ ਤੱਕ ਪ੍ਰਸੋਨਲ ਵਿਭਾਗ ਤੇ ਕਮੇਟੀ ਦੀਆਂ ਹਦਾਇਤਾਂ ਨਹੀਂ ਮੰਨੀਆਂ। ਸਾਡੇ ਮੁੱਖ ਮੰਤਰੀ ਦੀਆਂ ਹਦਾਇਤਾਂ ਨਹੀਂ ਮੰਨੀਆਂ। ਉਹ ਹੋਰ ਕੀ ਕਰਨਗੇ। (ਵਿਘਨ)

**(ਅਵਾਜ਼ਾਂ :** ਕਾਰਵਾਈ ਕਰੋ ਜੀ, ਕਾਰਵਾਈ ਕਰੋ। )

**ਸ਼੍ਰੀ ਸਭਾਪਤੀ :** ਧੰਨਵਾਦ ਜੀ।

**ਡਾਕਟਰ ਰਾਜ ਕੁਮਾਰ ਵੇਰਕਾ :** ਮੈਂ ਤੁਹਾਨੂੰ ਇਹੀ ਗੱਲ ਕਹਿ ਰਿਹਾ ਹਾਂ ਕਿ (ਵਿਘਨ) ਇੱਕ ਇਸ਼ੂ ਰਹਿ ਗਿਆ। ਇਸ ਦਾ ਮਤਲਬ ਇਹ ਨਹੀਂ ਕਿ ਸ਼ਡਿਊਲਡ ਕਾਸਟ ਦੀਆਂ ਪ੍ਰਮੋਸ਼ਨਾਂ ਰੁਕੀਆਂ ਹੋਈਆਂ ਹਨ। ਇਹ

ਗੱਲ ਨਹੀਂ ਹੈ, ਪਹਿਲਾਂ ਤਾਂ ਮੈਂ ਇਹ ਕਲੀਅਰ ਕਰ ਦੇਣਾ ਚਾਹੁੰਦਾ ਹਾਂ। ਸ਼ਡਿਊਲਡ ਕਾਸਟ ਦੀਆਂ ਜਿਹੜੀਆਂ ਪ੍ਰਮੋਸ਼ਨਾਂ ਹਨ, ਉਸ ਦੇ ਅੰਦਰ ਕਿਸੇ ਕਿਸਮ ਦਾ ਕੋਈ ਬੈਨ ਨਹੀਂ ਹੈ। ਜਿਹੜਾ ਪਿਛਲਾ ਡਾਟਾ ਹੈ, ਉਹ ਤੁਹਾਡੀ ਚਿੰਤਾ, ਮੇਰੀ ਚਿੰਤਾ ਤੇ ਸਾਰੇ ਹਾਊਸ ਦੀ ਚਿੰਤਾ ਹੈ। ਮੈਂ ਤੁਹਾਨੂੰ ਇਹ ਗੱਲ ਕਹੀ ਹੈ ਕਿ ਮੁੱਖ ਮੰਤਰੀ ਜੀ ਨੇ ਇਸ ਗੱਲ ਨੂੰ ਐਨਸ਼ਿਓਰ ਕੀਤਾ ਹੈ ਤੇ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ। ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਮੁੱਖ ਮੰਤਰੀ ਜੀ ਨੇ ਜਿਹੜੀਆਂ 10-15 ਚੀਜ਼ਾਂ ਕੀਤੀਆਂ ਹਨ, ਉਸ ਦਾ ਤਾਂ ਧੰਨਵਾਦ ਕਰੋ। ਜਿਹੜੀ ਇੱਕ ਤੁਹਾਡੀ ਆਬਜੈਕਸ਼ਨ ਹੈ, ਇਹ ਵੀ ਬੜੀ ਜਲਦੀ ਦੂਰ ਹੋਵੇਗੀ। ਮੈਂ ਜਿੱਥੇ ਇਸ ਗੱਲ ਲਈ ਧੰਨਵਾਦ ਕਰਦਾ ਹਾਂ ਤੇ ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਦੁਨੀਆਂ ਦਾ ਪਹਿਲਾ ਅਜੂਬਾ ਹੈ, ਇਹ ਕਹਿੰਦੇ ਹਨ ਕਿ ਜੀ ਬਿਜਲੀ ਬੜੀ ਮਹਿੰਗੀ ਹੈ। ਦੇਸ਼ ਦੀ ਕਿਹੜੀ ਸਟੇਟ ਹੈ ਜਿੱਥੇ 40% ਲੋਕਾਂ ਨੂੰ ਬਿਜਲੀ ਮੁਫਤ ਦਿੱਤੀ ਜਾਂਦੀ ਹੈ ਤੇ ਬਿਲ ਲਿਆ ਹੀ ਨਹੀਂ ਜਾਂਦਾ। ਇਹ ਪੰਜਾਬ ਦੇ ਨਾਲ ਕਿਹੜਾ ਮੁਕਾਬਲਾ ਕਰਨਾ ਚਾਹੁੰਦੇ ਹਨ। (ਵਿਘਨ)

**ਸ਼੍ਰੀ ਸਭਾਪਤੀ :** ਕੁਲਤਾਰ ਸਿੰਘ ਜੀ, ਤੁਸੀਂ ਪਹਿਲਾਂ ਬੋਲ ਲਏ ਹੋ। ਚਲੋ,ਬੋਲੋ ਜੀ। ਪੁਆਇੰਟ ਆਫ ਆਰਡਰ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਜ਼ਰੀਏ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੀ, ਇਹ ਉਹ ਹੀ ਸਟੇਟ ਹੈ ਜਿਹੜੀ ਸਟੇਟ ਸਾਰੇ ਦੇਸ਼ ਦਾ ਪੇਟ ਭਰਦੀ ਹੈ, ਆਪ ਭੁੱਖੇ ਰਹਿ ਕੇ ਅਤੇ ਆਪ ਵਿਕ ਕੇ ਪੇਟ ਭਰਦੀ ਹੈ। ਅਸੀਂ ਆਪਣੀ ਜ਼ਮੀਨ ਖਰਾਬ ਕਰ ਲਈ। ਤੁਸੀਂ ਸਾਨੂੰ ਕਹਿੰਦੇ ਹੋ ਕਿ ਮੁਫਤ ਬਿਜਲੀ ਦੇ ਰਹੇ ਹੋ। ਸਾਨੂੰ ਤਾਂ ਪੂਰਾ ਮੁੱਲ ਵੀ ਨਹੀਂ ਦੇ ਰਹੇ। ਸਾਡੀ ਸਟੇਟ ਨੂੰ ਲੁੱਟਿਆ ਜਾ ਰਿਹਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਵੇਰਕਾ ਜੀ ਜ਼ਿਕਰ ਕਰ ਰਹੇ ਸੀ ਕਿ ਪੰਜਾਬ ਵਿੱਚ ਬਿਜਲੀ ਖਾਸ ਕਰਕੇ ਕਿਸਾਨਾਂ ਨੂੰ ਤੇ ਦਲਿਤਾਂ ਨੂੰ ਮੁਫਤ ਦਿੱਤੀ ਜਾ ਰਹੀ ਹੈ। ਲੇਕਿਨ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬਹਾਦਰ ਸਿੰਘ ਪੁੱਤਰ ਮੁਨਸ਼ੀ ਸਿੰਘ ਪਿੰਡ ਮੁਢਾਲੀ, ਰਾਜ ਕੁਮਾਰ ਪੁੱਤਰ ਹਰਪਾਲ ਸਿੰਘ ਪਿੰਡ ਖਾਨਪੁਰ (ਖਰੜ) ਦਾ ਹੈ। ਇਹ ਮੁਹਾਲੀ ਜ਼ਿਲ੍ਹੇ ਦੇ ਹਨ ਤੇ ਇਨ੍ਹਾਂ ਵਿਚੋਂ ਇੱਕ ਨੂੰ ਇੱਕ ਲੱਖ 66 ਹਜ਼ਾਰ ਰੁਪਿਆ ਬਿਲ ਆਇਆ ਹੋਇਆ ਹੈ। ਇੱਕ ਨੂੰ 45 ਹਜ਼ਾਰ ਰੁਪਏ ਬਿਲ ਆਇਆ ਹੈ। ਸਪੀਕਰ ਸਾਹਿਬ ਇਨ੍ਹਾਂ ਦੋਵਾਂ ਦੇ ਹੀ ਬਿਲ ਮੁਆਫ ਹਨ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਝੂਠ ਬੋਲੀ ਜਾਂਦੇ ਹਨ। ਪੰਜਾਬ ਵਿੱਚ ਲੱਖਾਂ ਲੋਕਾਂ ਦੇ ਮੀਟਰ ਕੱਟੇ ਹੋਏ ਹਨ। ਵੇਰਕਾ ਸਾਹਿਬ ਤੁਸੀਂ ਸਾਡੇ ਨਾਲ ਚੱਲਿਓ। ਅਸੀਂ ਤੁਹਾਨੂੰ ਦਲਿਤਾਂ ਦਾ ਹਾਲ ਦਿਖਾਉਂਦੇ ਹਾਂ।

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਚੀਮਾ ਸਾਹਿਬ ਤੁਸੀਂ ਬੋਲਣਾ ਹੈ। ਪਲੀਜ਼ ਉਦੋਂ ਬੋਲ ਲੈਣਾ। ਵੇਰਕਾ ਸਾਹਿਬ , ਕਨਕਲੂਡ ਕਰ ਦਿਓ ਜੀ ਪਲੀਜ਼।

**ਡਾਕਟਰ ਰਾਜ ਕੁਮਾਰ ਵੇਰਕਾ:** ਚੇਅਰਮੈਨ ਸਾਹਿਬ, ਮੈਂ ਹੁਣ ਕਨਕਲੂਡ ਹੀ ਕਰਾਂਗਾ ਜੀ। ਚੇਅਰਮੈਨ ਸਾਹਿਬ, ਇਹ ਇਨ੍ਹਾਂ ਦੇ ਸਾਹਮਣੇ ਡਾਟਾ ਹੈ। ਕਿੰਨੇ ਕਿਸਾਨਾਂ ਨੂੰ ਬਿਜਲੀ ਮੁਆਫ ਹੈ ਇਹ ਗੱਲ ਆਨ ਰਿਕਾਰਡ ਹੈ। ਮੈਂ ਤੁਹਾਨੂੰ ਇਹ ਕਿਹਾ ਕਿ ਸ਼ਡਿਊਲ ਕਾਸਟ ਦੀ ਆਬਾਦੀ ਕਰੀਬ 34% ਹੈ। ਜਿਹੜਾ ਬਿਲ ਮੁਆਫ ਹੈ ਉਹ 10% ਹੈ। ਇਹ ਮੈਂ ਤੁਹਾਨੂੰ ਕਹਿ ਰਿਹਾ ਹਾਂ। ਔਰ 30% ਕਿਸਾਨਾਂ ਦਾ ਬਿਲ ਮੁਆਫ ਹੈ। ਔਰ ਮੈਂ ਤੁਹਾਨੂੰ ਇੱਕ ਗੱਲ ਕਹੀ ਹੈ ਕਿ ਕਿਹੜੀ country ਦੇ ਵਿੱਚ ਅਜਿਹੀ ਸਟੇਟ ਹੈ ਕਿ ਜਿੱਥੇ ਅੱਧੇ ਲੋਕਾਂ ਕੋਲੋਂ ਬਿਜਲੀ ਦਾ ਬਿਲ ਲਿਆ ਹੀ ਨਹੀਂ ਜਾਂਦਾ। ਔਰ ਮੈਂ ਸਮਝਦਾ ਹਾਂ ਕਿ ਇਸ ਹਾਲਾਤ ਦੇ ਵਿੱਚ ਵੀ ਲੋਕ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੂੰ very good ਨਹੀਂ excellent ਦਾ ਸਰਟੀਫਿਕੇਟ ਦਿੱਤਾ ਹੈ। ਆਹ ਹੁਣ ਹੀ ਜਿਹੜੀਆਂ ਕਾਰਪੋਰੇਸ਼ਨ ਮਿਊਂਸਿਪਲ ਕਮੇਟੀਆਂ ਦੀਆਂ ਜਿਹੜੀਆਂ ਚੋਣਾਂ ਹੋਈਆਂ ਹਨ ਇਹ ਸਾਬਤ ਕਰਦੀਆਂ ਹਨ ਕਿ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਇੱਕ ਸੱਚਾ ਹਮਾਇਤੀ ਹੈ। ਸੱਚਾ ਦੋਸਤ ਹੈ, ਪੰਜਾਬ ਦਾ ਰਖਵਾਲਾ ਹੈ ਔਰ ਮੈਂ ਧੰਨਵਾਦ ਕਰਦਾ ਹਾਂ। ਇਸ ਬਜਟ ਦੇ ਲਈ ਮੈਂ ਮਨਪ੍ਰੀਤ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ।

**ਸ਼੍ਰੀ ਸਭਾਪਤੀ:** ਥੈਂਕ ਯੂ, ਥੈਂਕ ਯੂ ਡਾਕਟਰ ਸਾਹਿਬ। ਗੁਰਮੀਤ ਸਿੰਘ ਮੀਤ ਹੇਹਰ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ (ਬਰਨਾਲਾ):** ਧੰਨਵਾਦ ਚੇਅਰਮੈਨ ਸਾਹਿਬ। ਚੇਅਰਮੈਨ ਸਾਹਿਬ, ਸਾਡੇ ਸਾਰੇ ਮਾਨਯੋਗ ਮੈਂਬਰ ਜਿਨ੍ਹਾਂ ਨੇ ਵੀ ਸਰਕਾਰ ਦੀ ਤਰਫੋਂ ਇਸ ਡਿਬੇਟ ਵਿੱਚ ਹਿੱਸਾ ਲਿਆ ਹੈ। ਸਾਰਿਆਂ ਨੇ ਫਾਈਨਾਂਸ ਮਨਿਸਟਰ ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ ਉਸ ਦੀ ਵਾਹ -ਵਾਹ ਕੀਤੀ ਹੈ। ਪਰ ਸਾਨੂੰ ਸਭ ਨੂੰ ਪਤਾ ਹੈ ਕਿ ਜਿਹੜੀ ਗਰਾਊਂਡ ਦੀ reality ਹੈ ਉਹ ਕੀ ਹੈ। ਜੋ 10 ਸਾਲ ਪਹਿਲਾਂ ਪੰਜਾਬ ਦੇ ਹਾਲਾਤ ਸੀ। ਜੋ ਬੇਰੁਜ਼ਗਾਰੀ ਦੇ ਹਾਲਾਤ ਸੀ , ਜੋ ਕਿਸਾਨਾਂ ਦੇ ਹਾਲਾਤ ਸੀ ਉਹ ਸਾਰੇ ਉਸੇ ਤਰ੍ਹਾਂ ਹੀ ਹਨ। ਚੋਣਾਂ ਤੋਂ ਪਹਿਲਾਂ ਜਦੋਂ ਪੀ.ਕੇ. ਜੀ ਇੱਥੇ ਆਏ। ਉਦੋਂ ਮੇਰੇ ਯਾਦ ਹੈ ਕਿ ਮੁੱਖ ਮੰਤਰੀ ਸਾਹਿਬ ਉਦੋਂ ਹਰੇਕ ਧਰਨੇ ਵਿੱਚ ਜਾਂਦੇ ਹੁੰਦੇ ਸੀ। ਮੰਗ ਪੱਤਰ ਫੜਦੇ ਹੁੰਦੇ ਸੀ ਕਿ ਹਾਂ ਬਈ ਨੌਜਵਾਨੋ ਕੀ ਮੰਗਾਂ ਨੇ ਤੁਹਾਡੀਆਂ। ਚਾਹੇ ਉਹ ਬੀ .ਐਡ. ਵਾਲੇ ਸੀ। ਚਾਹੇ ਟੈੱਟ ਪਾਸ ਵਾਲੇ ਸੀ। ਚਾਹੇ E.S.W ਵਾਲੇ ਸੀ। ਸਾਰੇ ਦੇ ਸਾਰੇ ਮੈਨੀਫੈਸਟੋ ਵਿੱਚ ਪਾ ਦਿੱਤੇ। ਪਰ ਹੁਣ ਇੱਥੇ ਸਾਡੇ ਐਜੂਕੇਸ਼ਨ ਮੰਤਰੀ ਸਾਹਿਬ ਬੈਠੇ ਨਹੀਂ ਹਨ। ਦੋ ਮਹੀਨੇ ਹੋ ਗਏ ਉਹ ਆਪਣੇ ਘਰ ਨਹੀਂ ਗਏ। ਕਿਉਂਕਿ ਘਰ ਦੇ ਬਾਹਰ ਬੇਰੁਜ਼ਗਾਰਾਂ ਨੇ ਧਰਨਾ ਲਗਾ ਰੱਖਿਆ ਹੈ। ਸੰਗਰੂਰ ਜਾਂਦੇ ਹਨ, ਰੈਸਟ ਹਾਊਸ

ਵਿੱਚੋਂ ਮੁੜ ਆਉਂਦੇ ਹਨ। ਸਰ , ਉਹ ਮੰਗ ਕੀ ਰਹੇ ਹਨ। ਤੁਸੀਂ ਹੀ ਕਿਹਾ ਸੀ ਘਰ -ਘਰ ਨੌਕਰੀ ਦੇਵਾਂਗੇ। ਅੱਜ ਸਕੂਲਾਂ ਦੇ ਵਿੱਚ ਆਸਾਮੀਆਂ ਖਾਲੀ ਪਈਆਂ ਹਨ। ਸਰਕਾਰੀ ਆਸਾਮੀਆਂ ਖਾਲੀ ਪਈਆਂ ਹਨ। ਨੌਜਵਾਨ ਨੌਕਰੀਆਂ ਮੰਗਦੇ ਫਿਰਦੇ ਹਨ। ਉਨ੍ਹਾਂ ਨੂੰ ਤੁਸੀਂ ਨੌਕਰੀਆਂ ਨਹੀਂ ਦਿੰਦੇ। ਮੈਂ ਦੋ ਦਿਨ ਪਹਿਲਾਂ ਵੀ ਕਿਹਾ ਸੀ, ਤੁਸੀਂ ਨੌਕਰੀਆਂ ਦੇਣੀਆਂ , ਨਹੀਂ ਦੇਣੀਆਂ ਨਾ ਦਿਓ। ਪਰ ਤੁਸੀਂ ਘੱਟੋ -ਘੱਟ ਆਸਾਮੀਆਂ ਖਾਲੀ ਤਾਂ ਨਾ ਕਰੋ। ਤੁਸੀਂ ਨਹੀਂ ਦੇਵੋਗੇ ਤਾਂ ਜਿਹੜੀ ਹੋਰ ਸਰਕਾਰ ਆਵੇਗੀ ਉਹ ਭਰ ਦੇਵੇਗੀ। ਪੁਨਰਗਠਨ ਦੇ ਨਾਂ ਤੇ ਆਸਾਮੀਆਂ ਖਾਲੀ ਕੀਤੀਆਂ ਜਾ ਰਹੀਆਂ ਹਨ। ਸਰ , ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਨ੍ਹਾਂ ਨੇ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਰੱਜ ਕੇ ਪੰਜਾਬ ਨੂੰ ਲੁੱਟਿਆ। ਪੌਣੇ ਦੋ ਲੱਖ ਕਰੋੜ ਦਾ ਪੰਜਾਬ ਨੂੰ ਕਰਜ਼ਈ ਕਰ ਦਿੱਤਾ। ਪਰ ਹੁਣ ਕਿਹੜਾ ਲੁੱਟ ਬੰਦ ਹੋ ਗਈ। ਆਹ , ਬਾਦਲ ਸਾਹਿਬ ਨੇ ਖੁਦ ਕਿਹਾ ਹੈ ਕਿ ਪੰਜਾਂ ਸਾਲਾਂ ਵਿੱਚ ਇੱਕ ਲੱਖ ਕਰੋੜ ਰੁਪਏ ਦਾ ਕਰਜ਼ਾ ਪੰਜਾਬ ਤੇ ਹੋਰ ਚੜ੍ਹ ਗਿਆ ਹੈ। ਅੱਜ ਜੰਮਦਾ ਬੱਚਾ ਸਰ, ਇੱਕ ਲੱਖ ਰੁਪਏ ਦਾ ਕਰਜ਼ਈ ਹੈ। ਸਰ , ਮੁੱਦੇ ਬਹੁਤ ਨੇ ਪਰ ਇੱਕ ਬੜਾ ਇੰਪਾਰਟੈਂਟ ਮੁੱਦਾ ਸਿਹਤ ਦਾ ਹੈ। ਸਰ, ਸਰਕਾਰ ਨੇ ਚਾਰ ਪਰਸੈਂਟ ਬਜਟ ਸਿਹਤ ਦੇ ਲਈ ਰੱਖਿਆ ਹੈ। ਜਿਹੜੀ ਨੈਸ਼ਨਲ ਐਵਰੇਜ ਹੈ , ਉਹ ਵੀ ਸਾਢੇ ਪੰਜ ਪਰਸੈਂਟ ਦੀ ਹੈ। ਆਹ , 50ਵਾਂ ਪੁਆਇੰਟ ਹੈ, ਇਸ ਦੇ ਵਿੱਚ ਇਨ੍ਹਾਂ ਨੇ ਦੱਸਿਆ ਹੈ ਕਿ ਅਸੀਂ 85 ਕਰੋੜ ਰੁਪਿਆ ਦਵਾਈਆਂ ਤੇ ਲਗਾਇਆ ਹੈ। ਪਰ 3 ਕਰੋੜ ਦੀ ਆਬਾਦੀ ਹੈ। ਜੇ ਐਵਰੇਜ ਲਾਈਏ ਇੱਕ ਬੰਦੇ ਨੂੰ 27 ਰੁਪਏ ਆਉਂਦੇ ਹਨ। ਸਰ , 27 ਰੁਪਏ ਵਿੱਚ ਸਿਰ ਦਰਦ ਦੀ ਗੋਲੀ ਦਾ ਪੱਤਾ ਵੀ ਨਹੀਂ ਆਉਂਦਾ। ਇਹ ਕਹਿੰਦੇ ਹਨ ਕਿ ਆਯੂਸ਼ਮਾਨ ਭਾਰਤ ਦੀ ਸਕੀਮ ਅਸੀਂ ਲੈ ਕੇ ਆਏ ਹਾਂ। ਸਾਨੂੰ ਪਤਾ ਹੈ ਸਰ ਕਿ ਕਿੰਨੇ ਕੁ ਲੋਕਾਂ ਨੂੰ ਇਸ ਦੀ ਸਹੂਲਤ ਮਿਲ ਰਹੀ ਹੈ। ਉਹ ਵੀ ਜਿਹੜਾ ਐਡਮਿਟ ਹੁੰਦਾ ਹੈ ਉਸ ਦੇ ਟਰੀਟਮੈਂਟ ਲਈ ਇਹ ਸਹੂਲਤ ਮਿਲਦੀ ਹੈ। ਜਿਹੜੇ ਦਵਾਈਆਂ ਖਾਂਦੇ ਹਨ , ਉਹ ਕੀ ਕਰਨ ਜੀ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਅੱਜ ਜੇ ਗਰੀਬ ਬੰਦਾ ਹਾਸਪਿਟਲ ਦੇ ਵਿੱਚੋਂ ਦਵਾਈ ਲੈਣ ਚਲਿਆ ਜਾਵੇ ਤਾਂ ਡਾਕਟਰ ਪਰਚੀ ਤੇ ਲਿਖ ਕੇ ਕਹਿ ਦਿੰਦਾ ਹੈ ਕਿ ਜਾ ਬਾਹਰੋਂ ਮੈਡੀਕਲ ਤੋਂ ਲੈ ਆ। ਜਦੋਂ ਦਿਹਾੜੀ ਵਾਲਾ ਬੰਦਾ ਜਿਸਦੀ ਹਫਤਾ ਦਿਹਾੜੀ ਨਹੀਂ ਲਗਦੀ ਉਸ ਨੂੰ ਮੈਡੀਕਲ ਵਾਲਾ ਕਹਿ ਦਿੰਦਾ ਹੈ ਸਾਢੇ 700 ਰੁਪਿਆ। ਉਹ ਚੁੱਪ ਕਰਕੇ ਪਰਚੀ ਜੇਬ ਵਿੱਚ ਪਾ ਕੇ ਵਾਪਿਸ ਆ ਜਾਂਦਾ ਹੈ। ਉਹ ਦਵਾਈ ਨਹੀਂ ਲੈ ਕੇ ਆਉਂਦਾ। ਮੈਂ ਬਹੁਤ ਵਾਰੀ ਜਦੋਂ ਸਾਡੇ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ ਦੀ ਮੀਟਿੰਗ ਹੁੰਦੀ ਹੈ ਉੱਥੇ ਵੀ ਕਿਹਾ ਹੈ ਕਿ ਘੱਟੋ -ਘੱਟ ਜਿਹੜੇ ਡਾਕਟਰ ਬਾਹਰ ਵਾਲੀਆਂ ਦਵਾਈਆਂ ਲਿਖਦੇ ਹਨ। ਤੁਸੀਂ ਉਨ੍ਹਾਂ ਤੇ ਕੋਈ ਚੈੱਕ ਹੀ ਰੱਖ ਲਵੋ। ਤੁਸੀਂ ਉਸ ਦੀ ਕਾਰਬਨ ਕਾਪੀ ਰੱਖ ਕੇ ਘੱਟੋ-ਘੱਟ ਆਡਿਟ ਤਾਂ ਕਰਵਾ ਲਵੋ ਕਿ ਕਿਹੜੀਆਂ ਦਵਾਈਆਂ ਹਾਸਪਿਟਲ ਦੇ ਅੰਦਰ ਹਨ ਅਤੇ ਕਿਹੜੀਆਂ ਬਾਹਰ ਹਨ। ਅੱਜ 90% ਤੋਂ ਉੱਪਰ ਦਵਾਈਆਂ ਸਰ , ਬਾਹਰ ਦੀਆਂ ਲਿਖੀਆਂ ਜਾ

ਰਹੀਆਂ ਹਨ। ਸਰ , ਸਾਨੂੰ ਪਤਾ ਹੈ। ਇਹ ਕਹਿੰਦੇ ਹਨ ਕਿ ਆਯੂਸ਼ਮਾਨ ਭਾਰਤ ਯੋਜਨਾ ਦੇ ਕਾਰਡ ਸਾਰਿਆਂ ਦੇ ਬਣਾ ਦਿੱਤੇ। ਸਰ, ਉਹ ਕਾਰਡ ਕਿਸੇ ਦੇ ਬਣਦੇ ਹਨ ? ਸਾਰੇ ਮੈਂਬਰ ਬੈਠੇ ਹਨ ਭਾਵੇਂ ਉਹ ਵਿਰੋਧੀ ਧਿਰ ਦੇ ਹਨ, ਅਕਾਲੀ ਪਾਰਟੇ ਦੇ ਹਨ , ਚਾਹੇ ਸਾਡੇ ਹਨ। ਸਾਰੇ ਲੋਕਾਂ ਦੇ ਨੀਲੇ ਕਾਰਡ ਕੱਟੇ ਗਏ ਹਨ। ਜਿਸ ਦਾ ਰਾਸ਼ਨ ਕਾਰਡ ਹੈ, ਉਸ ਦਾ ਹੀ ਆਯੂਸ਼ਮਾਨ ਕਾਰਡ ਬਣੇਗਾ। ਅੱਜ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਹਲਕਾ ਇੰਚਾਰਜ ਦਾ ਜਿਹੜਾ Sitting MLA ਹੈ, ਉਸ ਦੀ ਪਰਚੀ ਤੋਂ ਬਿਨਾਂ , ਮੋਹਰ ਤੋਂ ਬਿਨਾਂ ਕਿਸੇ ਦਾ ਨੀਲਾ ਕਾਰਡ ਨਹੀਂ ਬਣ ਰਿਹਾ। ਇਹ ਪਹਿਲਾਂ ਵੀ ਗੱਲ ਉੱਠੀ ਸੀ। ਸਰ , ਪੰਜਾਬ ਦੇ ਗਰੀਬਾਂ ਦੀ ਗਲਤੀ ਕੀ ਹੈ ? ਕੀ ਜਿਹੜੇ ਕਾਂਗਰਸ ਨਾਲ ਜੁੜੇ ਹਨ, ਉਹ ਹੀ ਗਰੀਬ ਹਨ? ਵਿਰੋਧੀ ਪਾਰਟੀ ਨਾਲ ਜਿਹੜੇ ਲੋਕ ਜੁੜੇ ਹਨ, ਕੀ ਉਹ ਗਰੀਬ ਨਹੀਂ? ਅਸੀਂ ਇਹ ਨਹੀਂ ਕਹਿੰਦੇ ਕਿ ਸਾਨੂੰ ਦਿਓ ਪਰ ਘੱਟੋ-ਘੱਟ ਤੁਸੀਂ ਅਫ਼ਸਰਾਂ ਨੂੰ ਅਖਤਿਆਰ ਤਾਂ ਦੇ ਦਿਓ ਕਿ ਉਹ ਗਰੀਬ ਬੰਦਿਆਂ ਦੀ ਸਾਰ ਲੈ ਸਕਣ , ਉਨ੍ਹਾਂ ਦੇ ਰਾਸ਼ਨ ਕਾਰਡ ਵੀ ਬਣਨ। ਇਹ ਵੀ ਕੋਈ ਅਹਿਸਾਨ ਨਹੀਂ , 950 ਰੁਪਏ ਦੀ ਕਣਕ ਮਿਲਦੀ ਹੈ। ਸਰ , ਹੁਣ ਮੈਨੂੰ ਰੋਕਿਓ ਨਾ , ਮੈਨੂੰ ਬੋਲ ਲੈਣ ਦਿਓ। ਮੈਂ ਬੜੇ ਹੀ ਜ਼ਰੂਰੀ ਮੁੱਦੇ ਤੇ ਬੋਲਣਾ ਹੈ। ਸਰ, 950 ਰੁਪਏ ਦੀ ਕਣਕ ਮਿਲਦੀ ਹੈ, ਘੱਟੋ ਘੱਟ ਉਨ੍ਹਾਂ ਦਾ ਇਲਾਜ ਤਾਂ ਹੋ ਜਾਵੇਗਾ। ਮੇਰੀ ਹੱਥ ਬੰਨ੍ਹ ਕੇ ਸਰਕਾਰ ਨੂੰ ਬੇਨਤੀ ਹੈ ਇਹ ਜਿਹੜੀ ਰੀਤ ਇਨ੍ਹਾਂ ਨੇ ਹਲਕਾ ਇੰਚਾਰਜਾਂ ਦੀ ਚਲਾਈ ਸੀ, ਲੋਕਾਂ ਨੇ ਇਨ੍ਹਾਂ ਨੂੰ ਖੂੰਜੇ ਲਗਾ ਕੇ , ਤੁਹਾਨੂੰ ਲੈ ਕੇ ਆਉਂਦਾ ਸੀ , ਸਤਾ ਦੇ ਵਿੱਚ ਲੈ ਕੇ ਆਉਂਦਾ ਸੀ, ਉਹ ਰੀਤ ਖਤਮ ਕਰੋ। ਗਰੀਬ ਜਿਹੜੀ ਮਰਜ਼ੀ ਪਾਰਟੀ ਨਾਲ ਜੁੜੇ ਹਨ , ਗਰੀਬ ਗਰੀਬ ਹੈ, ਉਨ੍ਹਾਂ ਦੀ ਬਾਂਹ ਫੜੋ। ਸਰ, ਹੁਣ ਮੈਂ ਮੈਡੀਕਲ ਸਿੱਖਿਆ ਤੇ ਆਉਂਦਾ ਹਾਂ। ਇਹ ਇੱਕ ਬੜਾ ਇੰਪਾਰਟੈਂਟ ਮੁੱਦਾ ਹੈ। ਪਿਛਲੇ ਸਾਲ ਡਾਕਟਰਾਂ ਦੀਆਂ ਜਿਹੜੀਆਂ ਐਮ .ਬੀ.ਬੀ.ਐਸ. ਦੀਆਂ ਫੀਸਾਂ ਹਨ , ਉਹ ਵਧਾਈਆਂ ਗਈਆਂ ਸਨ। ਸਰ, ਜਦੋਂ ਕੋਵਿਡ ਦਾ ਕਾਲ ਸ਼ੁਰੂ ਹੋਇਆ, ਬੜਾ ਖੌਫ ਸੀ ਅਤੇ ਆਮ ਬੰਦਾ ਘਰੋਂ ਬਾਹਰ ਨਹੀਂ ਨਿਕਲਦਾ ਸੀ, ਉਸ ਸਮੇਂ ਸਭ ਤੋਂ ਫਰੰਟ ਤੇ ਹੋ ਕੇ ਡਾਕਟਰ ਲੜ ਰਹੇ ਸਨ। ਉਹ ਮੌਤ ਦੇ ਮੂੰਹ ਦੇ ਵਿੱਚ ਸਨ। ਸਾਨੂੰ ਵੀ ਪਤਾ ਹੈ ਕਿ ਉਨ੍ਹਾਂ ਵਿੱਚੋਂ ਕਿੰਨੇ ਯੋਧਿਆਂ ਦੀਆਂ ਜਾਨਾਂ ਗਈਆਂ ਹਨ। ਪਿਛਲੇ ਸਾਲ ਕੈਬਨਿਟ ਨੇ ਅਮੈਂਡਮੈਂਟ ਕਰਕੇ ਡਾਕਟਰਾਂ ਦੀ ਫੀਸ ਦੇ ਵਿੱਚ ਵਾਧਾ ਕਰ ਦਿੱਤਾ ਸੀ। ਅਖਬਾਰਾਂ ਦੇ ਵਿੱਚ ਖਬਰਾਂ ਲੱਗੀਆਂ ਕਿ ਜਿਹੜੇ ਬੱਚੇ ਡਾਕਟਰ ਦੀ ਪੜ੍ਹਾਈ ਕਰ ਰਹੇ ਹਨ , ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਹਨ ਇਸ ਕਰਕੇ ਫੀਸਾਂ ਦੇ ਵਿੱਚ ਵਾਧਾ ਕੀਤਾ ਗਿਆ ਹੈ। ਇੱਕ ਜਸਮੀਨ ਮਾਨ ਸਟੂਡੈਂਟ ਸੀ। ਉਸ ਨੇ ਫੈਸਬੁੱਕ ਦੇ ਵਿੱਚ ਇੱਕ ਪੋਸਟ ਪਾਈ ਅਤੇ ਉਹ ਪੋਸਟ ਕਿਸੇ ਨੇ ਮੈਨੂੰ ਵੀ ਭੇਜੀ। ਉਸ ਨੇ ਲਿੱਖਿਆ ਕਿ ਜਿਹੜੇ ਸ਼ਰਮਨਾਕ ਐਲਾਨ ਸਰਕਾਰ ਨੂੰ ਬੰਦ ਕਮਰੇ ਅੰਦਰ ਵੜ੍ਹ ਕੇ ਕਰਨੇ ਚਾਹੀਦੇ ਹਨ , ਉਹ ਐਲਾਨ ਸਰਕਾਰ ਹਿੱਕ ਚੋੜੀ ਕਰਕੇ ਕਰ ਰਹੀ ਹੈ ਕਿ ਅਸੀਂ ਫੀਸਾਂ ਦੇ ਵਿੱਚ ਵਾਧਾ ਕਰ ਰਹੇ ਹਾਂ। ਸਰ, ਅੱਜ ਇੱਕ ਐਮ.ਬੀ.ਬੀ.ਐਸ. ਬੱਚੇ ਦੀ ਪੌਣੇ ਦੋ ਲੱਖ ਰੁਪਏ

ਫੀਸ ਹੈ। ਉਸ ਨੇ ਲਿੱਖਿਆ ਕਿ ਜਦੋਂ 2012 ਵਿੱਚ ਮੈਂ ਐਮ .ਬੀ.ਬੀ.ਐਸ. ਕਰਦਾ ਸੀ ਤਾਂ 12 ,000/- ਰੁਪਏ ਸਾਲ ਦੀ ਫੀਸ ਸੀ ਅਤੇ ਉਸ ਸਮੇਂ ਵੀ ਕਈ ਬੱਚਿਆਂ ਦੀਆਂ ਫੀਸਾਂ , ਜਿਹੜੇ ਸਾਡੇ ਜਮਾਤੀ ਸਨ, ਅਸੀਂ ਪੈਸੇ ਇਕੱਠੇ ਕਰਕੇ 12,000/- ਰੁਪਏ ਫੀਸਾਂ ਭਰਿਆ ਕਰਦੇ ਸਨ ਕਿਉਂਕਿ ਉਨ੍ਹਾਂ ਬੱਚਿਆਂ ਕੋਲ 12 ,000/- ਰੁਪਏ ਨਹੀਂ ਹੁੰਦੇ ਸਨ। ਸਰ, ਹੁਣ ਅਸੀਂ ਇਹ ਫੀਸ ਪੌਣੇ ਦੋ ਲੱਖ ਰੁਪਏ ਕਰ ਦਿੱਤੀ। ਸੁਪਰੀਮ ਕੋਰਟ ਦੀ ਰੂਲਿੰਗ ਹੈ ਕਿ ਤਿੰਨ ਸਾਲ ਤੋਂ ਪਹਿਲਾਂ ਫੀਸ ਨਹੀਂ ਵੱਧ ਸਕਦੀ ਅਤੇ ਜੇ ਵਧਾਉਣੀ ਹੈ ਤਾਂ ਸਿਰਫ 15 ਪਰਸੈਂਟ ਹੀ ਵਧਾ ਸਕਦੇ ਹਾਂ। ਸਾਲ 2012 ਦੇ ਵਿੱਚ 13 ,000/- ਰੁਪਏ ਫੀਸ ਸੀ ਅਤੇ ਅੱਜ ਸਾਲ 2021 ਦੇ ਵਿੱਚ ਇੱਕ ਬੱਚੇ ਦੀ ਸਾਲ ਦੀ ਫੀਸ ਪੌਣੇ ਦੋ ਲੱਖ ਰੁਪਏ ਹੈ। ਸੋ , ਇਹ ਜੋ ਰੇਹੜੀ ਵਾਲੇ ਹਨ , ਮਜ਼ਦੂਰ ਹਨ, ਛੋਟੇ ਜ਼ਿੰਮੀਦਾਰ ਹਨ, ਜਿਹੜੇ ਸਾਡੇ ਮੁਲਾਜ਼ਮ ਹਨ, ਅਸੀਂ ਮਿਡਲ ਕਲਾਸ ਵਾਲੇ ਇਹ ਸੁਪਨਾ ਵੀ ਨਾ ਵੇਖਣ ਕਿ ਇਨ੍ਹਾਂ ਦਾ ਬੱਚਾ ਡਾਕਟਰ ਬਣ ਜਾਵੇਗਾ ਕਿਉਂਕਿ ਸਾਲ ਦੀ ਫੀਸ ਪੌਣੇ ਦੋ ਲੱਖ ਰੁਪਏ ਤੋਂ ਲੈ ਕੇ ਦੋ ਲੱਖ ਰੁਪਏ ਕਰ ਦਿੱਤੀ ਹੈ। ਕੀ ਸਾਡੇ ਪੰਜਾਬ ਦੇ 95 ਪਰਸੈਂਟ ਲੋਕ ਇਹ ਸੁਪਨਾ ਵੀ ਨਾ ਵੇਖਣ ਕਿ ਸਾਡਾ ਬੱਚਾ ਡਾਕਟਰ ਬਣ ਜਾਵੇ? ਉਹ ਐਮ.ਬੀ.ਬੀ.ਐਸ. ਦੀ ਪੜ੍ਹਾਈ ਨਹੀਂ ਕਰ ਸਕਦੇ। ਸਰ, ਇਸ ਨੂੰ ਵੀ ਅਸੀਂ ਅਮੀਰਾਂ ਦੀ ਜਾਗੀਰ ਬਣਾ ਦਿੱਤਾ ਹੈ।

**ਸ਼੍ਰੀ ਸਭਾਪਤੀ**: ਮੀਤ ਜੀ, ਪਲੀਜ਼ ਕਨਕਲੂਡ ਕਰੋ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਰ, ਅੱਜ ਇਹ ਹੀ ਕਾਰਨ ਹੈ ਕਿ ਸਾਡੇ ਸਰਕਾਰੀ ਹਸਪਤਾਲਾਂ ਦੇ ਵਿੱਚ ਡਾਕਟਰ ਨਹੀਂ ਆ ਰਹੇ ਕਿਉਂਕਿ ਜਦੋਂ ਦੋ -ਦੋ/ਢਾਈ-ਢਾਈ ਲੱਖ ਸਾਲ ਦੀ ਫੀਸਾਂ ਦੇ ਕੇ ਉਹ ਡਾਕਟਰ ਬਣਨਗੇ ਤਾਂ ਮੈਨੂੰ ਦੱਸੋ ਕਿ ਉਹ 50 ਹਜ਼ਾਰ ਰੁਪਏ ਦੀ ਨੌਕਰੀ ਕਿਵੇਂ ਕਰਨਗੇ ? ਸਰ, ਮੈਂ ਦੋ ਮਿੰਟ ਬੋਲਣਾ ਹੈ। ਸਰ, ਜਿਹੜੀ ਮੈਂ ਆਪ ਐਗਜਾਂਪਲ ਵੇਖੀ ਹੈ , ਮੇਰੇ ਗੁਆਂਢੀਆਂ ਦੇ ਘਰੇ ਇੱਕ ਪਰਿਵਾਰ ਕਿਰਾਏ ਤੇ ਰਹਿੰਦਾ ਹੈ। ਵਿੱਤ ਮੰਤਰੀ ਸਾਹਿਬ , ਉਸ ਦੇ ਪਿਤਾ ਜੀ 13 -14 ਹਜ਼ਾਰ ਰੁਪਏ ਤੇ ਨੌਕਰੀ ਕਰਦੇ ਹਨ। ਸਰ , ਉਹ ਐਮ.ਬੀ.ਬੀ.ਐਸ. ਦੀ ਤਿਆਰੀ ਕਰ ਰਿਹਾ ਸੀ। ਉਨ੍ਹਾਂ ਦੇ ਘਰੇ ਕੂਲਰ ਤੱਕ ਨਹੀਂ ਸੀ। ਸਰ , ਮੈਂ ਪਿਛਲੇ ਸਾਲ ਵੇਖਿਆ ਹੈ ਕਿ ਉਹ ਦਿਨ ਰਾਤ ਗਰਮੀ ਦੇ ਵਿੱਚ ਬੈਠਾ ਪੜ੍ਹਦਾ ਰਹਿੰਦਾ ਸੀ ਅਤੇ ਜਿਸ ਦਿਨ ਉਨ੍ਹਾਂ ਨੇ ਆਪਣੇ ਘਰ ਕੂਲਰ ਲਿਆਂਦਾ, ਉਸ ਦੀ ਮਾਤਾ ਸਾਡੇ ਘਰ ਦੱਸਣ ਆਈ ਕਿ ਅਸੀਂ ਕੂਲਰ ਲਿਆਂਦਾ ਹੈ। ਸਰ, ਜਿਸ ਨੂੰ 10 ਹਜ਼ਾਰ ਰੁਪਏ ਦੇ ਕੂਲਰ ਖਰੀਦਣ ਦਾ ਇੰਨਾ ਵੱਡਾ ਚਾਅ ਹੈ , ਮੈਨੂੰ ਦੱਸੋ ਕਿ ਉਹ ਬੱਚਾ ਢਾਈ ਲੱਖ ਰੁਪਏ ਫੀਸ ਕਿਸ ਤਰ੍ਹਾਂ ਭਰੇਗਾ? ਸਰ, ਉਸ ਨੇ ਪੇਪਰ ਕਲਿਅਰ ਕੀਤਾ ਅਤੇ ਛੱਤੀਸ਼ਗੜ੍ਹ ਜਾ ਕੇ ਦਾਖਲਾ ਲਿਆ ਹੈ। ਪਿਛਲੇ ਸਾਲ ਸਰਕਾਰ ਨੇ ਅਮੈਂਡਮੈਂਟ ਕਰਕੇ ਇਹ ਕਹਿ ਦਿੱਤਾ ਕਿ ਐਮ .ਡੀ. ਦੀ ਫੀਸ ਸਾਢੇ ਛੇ ਲੱਖ ਤੋਂ

ਵੱਧ ਨਹੀਂ ਲੈ ਸਕਦੇ। ਉਹ ਹਦਾਇਤਾਂ ਕਿਸੇ ਪ੍ਰਾਈਵੇਟ ਕਾਲਜ ਨੇ ਨਹੀਂ ਮੰਨੀ। ਏ .ਸੀ.ਐਸ. ਡੀ. ਕੇ ਤਿਵਾੜੀ ਜੀ ਦੇ ਗੇੜੇ ਮਾਰ ਮਾਰ ਕੇ ਮੈਂ ਥੱਕ ਗਿਆ। ਮੈਂ ਅੰਮ੍ਰਿਤਸਰ ਧਰਨਾ ਵੀ ਲਗਾਇਆ ਪਰ ਮੇਰੀ ਗੱਲ ਸੁਣੀ ਨਹੀਂ ਗਈ। ਸਰ, ਅੱਜ ਪ੍ਰਾਈਵੇਟ ਕਾਲਜ ਸਰਕਾਰ ਦੀਆਂ ਹਦਾਇਤਾਂ ਦੇ ਬਾਵਜੂਦ 15 -30 ਲੱਖ ਰੁਪਏ ਫੀਸ ਲੈ ਰਹੇ ਹਨ। ਸਰ, ਬਾਕੀ ਤਾਂ ਛੱਡੋ, ਅੰਮ੍ਰਿਤਸਰ ਦੇ ਵਿੱਚ ਐਸ .ਜੀ.ਪੀ.ਸੀ. ਦਾ ਇੱਕ ਕਾਲਜ ਹੈ, ਜਿਸ ਦਾ ਨਾਂਅ ਐਸ.ਜੀ.ਆਰ.ਡੀ. ਹੈ। ਸਿੱਖਾਂ ਦੀ ਸਿਰਮੋਰ ਸੰਸਥਾ ਹੈ। ਸਰਕਾਰ ਦੀ 6.5 ਲੱਖ ਰੁਪਏ ਦੀ ਹਦਾਇਤ ਦੇ ਬਾਵਜੂਦ ਐਸ.ਜੀ.ਆਰ.ਡੀ. ਜਿਨ੍ਹਾਂ ਨੂੰ ਬੱਚਿਆਂ ਨੂੰ ਮੁਫਤ ਪੜਾਉਣਾ ਚਾਹੀਦਾ ਹੈ ਉਹ ਵੀ ਅੱਜ 15 ਲੱਖ ਰੁਪਿਆ ਲੈ ਰਿਹਾ ਹੈ। ਚੇਅਰਮੈਨ ਸਾਹਿਬ, ਮੇਰੀ ਅੱਜ ਇੱਕੋ ਬੇਨਤੀ ਹੈ ਕਿ ਸਰਕਾਰ ਕੋਲ ਕਮਾਈ ਲਈ ਹੋਰ ਬਹੁਤ ਸਾਧਨ ਹਨ, ਅਸੀਂ ਰੇਤ ਮਾਫੀਆ ਰੋਕੀਏ। ਆਹ, ਸਿੱਧੂ ਸਾਹਿਬ, ਮੇਰੇ ਨਾਲੋਂ ਪਹਿਲਾਂ ਇਨ੍ਹਾਂ ਨੇ ਵੀ ਕਿਹਾ ਹੈ ਕਿ Telangana policy ਗੱਲ ਕਰਦੇ ਸੀ, ਉਹ ਲਾਗੂ ਕਰੀਏ, ਅਸੀਂ ਸ਼ਰਾਬ ਮਾਫੀਆ ਰੋਕੀਏ। ਸਾਨੂੰ ਇਸ ਤੋਂ ਹਜ਼ਾਰਾਂ ਕਰੋੜ ਰੁਪਿਆ ਮਿਲ ਸਕਦਾ ਹੈ..

**ਸ਼੍ਰੀ ਸਭਾਪਤੀ:** ਤੁਸੀਂ ਬੈਠੋ ਜੀ, ਮੈਡਮ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਅੱਜ ਪੰਜਾਬ ਵਿੱਚ ਸਿਰਫ 400 ਡਾਕਟਰ ਹਨ, ਕੀ 400 ਐਮ.ਬੀ.ਬੀ.ਐਸ. ਕਰਦੇ ਬੱਚਿਆਂ ਨੂੰ ਮੁਫਤ ਨਹੀਂ ਪੜ੍ਹਾ ਸਕਦੇ ।

**ਸ਼੍ਰੀ ਸਭਾਪਤੀ:** ਧੰਨਵਾਦ ਜੀ, ਧੰਨਵਾਦ ਜੀ, ਹਾਂ ਜੀ, ਸ਼੍ਰੀਮਤ ਸਰਵਜੀਤ ਕੌਰ ਮਾਣੂਕੇ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.):** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਉਤੇ ਹੋ ਰਹੀ ਬਹਿਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਚੇਅਰਮੈਨ ਸਾਹਿਬ, ਮੈਂ ਗੱਲ ਉਸ ਪੰਜਾਬ ਦੀ ਕਰਾਂਗੀ ਜਿਸ ਪੰਜਾਬ ਦੇ ਵਿੱਚ ਕਿਹਾ ਜਾਂਦਾ ਸੀ ਕਿ ਪੰਜਾਬੀ ਸੂਬਾ ਦੂਜੇ ਨੰਬਰ ਦਾ ਸੂਬਾ ਹੈ, ਜਿਸ ਪੰਜਾਬ ਦੇ ਵਿੱਚ ਕਿਹਾ ਜਾਂਦਾ ਸੀ ਕਿ ਪੰਜਾਬ ਦਾ ਬਜਟ ਸਰਪਲੱਸ ਹੁੰਦਾ ਸੀ। ਮੈਂ ਗੱਲ ਕਰਾਂਗੀ ਉਸ ਸੂਬੇ ਦੀ ਕਿ ਜਿਥੇ ਪੰਜਾਬ ਭਾਰਤ ਦਾ ਪੂਲ ਭਰਨ ਲਈ 46% ਅੰਨ ਦੇ ਦਿੰਦਾ ਸੀ ਪਰ ਅੱਜ ਗੱਲ ਕਰਾਂਗੀ ਉਸ ਸੂਬੇ ਦੀ ਜਿਹੜਾ ਸੂਬਾ ਸਭ ਤੋਂ ਵੱਧ ਤਰਸ ਦਾ ਪਾਤਰ ਬਣ ਗਿਆ ਹੈ ਤੇ ਸਾਡੀਆਂ ਸਮੇਂ ਸਮੇਂ ਦੀਆਂ ਸਰਕਾਰਾਂ ਨੇ ਇਸ ਸੂਬੇ ਨੂੰ ਮਨਮਰਜ਼ੀ ਨਾਲ ਲੁੱਟਿਆ, ਕੁੱਟਿਆ ਤੇ ਇਸ ਦੇ ਅੰਗਾਂ ਨੂੰ ਤਰਾਹ ਤਰਾਹ ਕੀਤਾ। ਚੇਅਰਮੈਨ ਸਾਹਿਬ, ਪੰਜਾਬ ਦੇ ਬਜਟ ਦੇ ਵਿੱਚ ਐਲੋਕੇਸ਼ਨ ਆਫ ਹੈਲਥ ਤੇ ਐਜੂਕੇਸ਼ਨ ਸਾਡਾ ਭਾਰਤ ਦੇ ਕੰਪੈਰੇਜਿਨ, ਨੈਸ਼ਨਲ ਦੇ ਕੰਪੈਰੇਜ਼ਿਨone of the lowest ਬਜਟ ਹੈ। ਦੂਸਰੀ ਗੱਲ ਮੈਂ ਕਰਾਂਗੀ ਕਿ ਜਿਹੜੀ ਸਾਡੇ ਸੂਬੇ ਦੇ

ਵਿੱਚ key ਸੈਕਟਰ ਹੈ, ਐਜੂਕੇਸ਼ਨ, ਹੈਲਥ, ਰੂਰਲ ਡਿਵੈਲਪਮੈਂਟ ਅਤੇ ਇੰਫ੍ਰਾਸਟ੍ਰਕਚਰ ਡਿਵੈਲਪਮੈਂਟ, ਇਹ ਜਿਹੜੇ ਸਟੈਪਸ ਜਿਨ੍ਹਾਂ ਵਿਚ ਅਸੀਂ ਪੰਜਾਬ ਨੂੰ ਅੱਗੇ ਲੈ ਕੇ ਜਾਣੇ ਸੀ, ਇਸ ਦੇ ਵਿੱਚ ਅਸੀਂ ਬਹੁਤ ਜ਼ਿਆਦਾ ਪੱਛੜ ਗਏ, ਅਸੀਂ 11.6% ਟੋਟਲ ਐਕਸਪੈਂਡੀਚਰ ਦਾ ਐਜੂਕੇਸ਼ਨ ਨੂੰ ਲਗਾਇਆ ਜਦ ਕਿ ਨੈਸ਼ਨਲ ਐਵਰੇਜ ਸਾਡੀ ਕਹਿੰਦੀ ਹੈ ਕਿ 15.8% ਹੋਣਾ ਚਾਹੀਦਾ ਸੀ। ਅਸੀਂ ਮੰਨਿਆ ਹੈ ਕਿ ਸਾਡੇ ਸੂਬੇ ਦੇ ਵਿੱਚ ਕੋਵਿਡ ਦੀ ਪ੍ਰਜ਼ੀਸ਼ਨ ਆਈ, ਜਿਥੇ ਨੈਸ਼ਨਲ ਹੈਲਥ ਪਾਲਿਸੀ ਨੇ ਰਿਕੁਮੈਂਡ ਕੀਤਾ ਹੈ ਕਿ ਹੁਣ ਜਿਹੜੇ ਹਾਲਾਤ ਬਣਦੇ ਜਾ ਰਹੇ ਹਨ ਤਾਂ ਸਾਡਾ ਬਜਟ ਹੈਲਥ ਲਈ 8 ਪਰਸੈਂਟ ਹੋਣਾ ਚਾਹੀਦਾ ਹੈ ਪਰ ਦੁੱਖ ਵਾਲੀ ਗੱਲ ਇਹ ਹੈ ਕਿ ਸਾਡਾ ਬਜਟ ਚਾਰ ਪਰਸੈਂਟ ਹੈ, ਨਾਲ ਦੀ ਨਾਲ ਹੋਰ ਦੁੱਖ ਵਾਲੀ ਗੱਲ ਇਹ ਹੈ ਕਿ ਜਿਹੜਾ ਨੈਸ਼ਨਲ ਬਜਟ ਸੀ ਉਹ 5.5 ਪਰਸੈਂਟ ਹੋਣਾ ਚਾਹੀਦਾ ਸੀ, ਅਸੀਂ ਉਥੇ ਵੀ ਬੜਾ ਪੱਛੜ ਗਏ ਹਾਂ। ਦੂਸਰੀ ਗੱਲ ਜਿਹੜੀ ਚੀਜ਼ ਸਾਨੂੰ ਅਲਾਟ ਹੋਣੀ ਚਾਹੀਦੀ ਸੀ, ਜਿਥੇ ਅਸੀਂ ਅਗਾਂਹਵਧੂ ਸੋਚ, ਸਾਡਾ ਟੋਟਲ ਬਜਟ ਦਾ ਹਿੱਸਾ, ਜਿਹੜੇ ਸਾਡੇ ਫਿਕਸਡ ਚਾਰਜ਼ਿਜ਼ ਹਨ, ਫਿਕਸਡ ਐਕਸਪੈਂਸਿਜ਼ ਹਨ, ਉਸ ਦੇ ਉਤੇ ਖਰਚਦੇ ਹਾਂ ਪਰ ਅਸੀਂ ਬਿਹਤਰੀ ਦੀ ਆਸ ਕਰਾਂਗੇ ਕਿ ਕੁਝ ਅਸੀਂ ਰੂਰਲ ਡਿਵੈਲਪਮੈਂਟ ਲਈ ਕਰੀਏ । ਪੰਜਾਬ ਗੌਰਮਿੰਟ ਨੇ 2.2 ਪਰਸੈਂਟ ਉਸ ਲਈ ਟੋਟਲ ਐਕਸਪੈਂਡੀਚਰ ਦਾ ਖਰਚ ਕੀਤਾ ਜਦ ਕਿ 6.1 ਪਰਸੈਂਟ ਤਾਂ ਸਾਡੀ ਨੈਸ਼ਨਲ ਹੈ। ਅਸੀਂ ਜਿੰਨੀਆਂ ਮਰਜ਼ੀ ਵੱਡੀਆਂ ਗੱਲਾਂ ਕਰ ਲਈਏ ਕਿ ਅਸੀਂ ਅਗਾਂਹਵਧੂ ਸੋਚ ਵਾਲੇ ਅਸੀਂ ਬੜੀ ਤਰੱਕੀ ਦੇ ਨਾਲ ਬੜੇ ਅਗਾਂਹ ਵੱਧ ਰਹੇ ਹਾਂ। ਸਭਾਪਤੀ ਸਾਹਿਬ, 1.6 ਪ੍ਰਤੀਸ਼ਤ ਤਾਂ ਅਸੀਂ ਇੰਫਰਾਸਟ੍ਰਕਚਰ ਡਿਵੈਲਪਮੈਂਟ ਉਤੇ ਰੱਖਿਆ ਹੈ ਜਦਕਿ ਸਾਡਾ 4.3 ਪਰਸੈਂਟ ਤਾਂ ਹੋਣਾ ਚਾਹੀਦਾ ਸੀ, ਉਸ ਪਾਲਿਸੀ ਦੇ ਵਿਚ ਵੀ ਨਹੀਂ ਆਏ। ਹੁਣ ਮੈਂ ਗੱਲ ਕਰਾਂਗੀ ਉਸ ਗੱਲ ਦੀ ਕਿ ਕੱਲ੍ਹ ਇੱਕ ਬਿੱਲ ਐਫ.ਆਰ.ਬੀ.ਐਮ. ਪਾਸ ਹੋਇਆ ਹੈ ਜਿਸ ਦੇ ਵਿੱਚ ਅਸੀਂ 1 ਪਰਸੈਂਟ ਬੋਰੋਇੰਗ ਵਧਾਉਣ ਦੀ ਗੱਲ ਕੀਤੀ ਹੈ। ਚੇਅਰਮੈਨ ਸਾਹਿਬ, ਬਿਲ ਤਾਂ ਪਾਸ ਹੋ ਗਿਆ, ਗੌਰਮਿੰਟ ਨੇ ਆਪਣੀਆਂ ਇਲੈਕਟ੍ਰੀਸਿਟੀ ਨੂੰ ਰੈਗੂਲੇਟ ਕਰਨ ਦੀਆਂ ਪਾਵਰਾਂ ਸੈਂਟਰ ਗੌਰਮਿੰਟ ਨੂੰ ਦੇ ਦਿੱਤੀਆਂ। ਇਕ ਪਾਸੇ ਤਾਂ ਪੰਜਾਬੀ ਸੂਬੇ ਦੇ ਵਿੱਚ ਸਾਡੇ ਬਾਰਡਰ ਉਤੇ ਬੈਠੇ ਕਿਸਾਨ ਕਹਿ ਰਹੇ ਹਨ ਕਿ ਜੇ ਜਿਹੜੇ ਬਿਜਲੀ ਦੇ ਬਿਲ ਤੁਸੀਂ ਸੈਂਟਰ ਨੂੰ ਦੇ ਰਹੇ ਹਨ, ਇੱਕ ਮੰਗ ਇਹ ਵੀ ਹੈ ਕਿ ਇਸ ਨੂੰ ਵਾਪਸ ਕਰੋ..

*1.19 ਵਜੇ ਬਾਅਦ ਦੁਪਹਿਰ) (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਦੂਜੇ ਪਾਸੇ ਸਬਸਿਡੀ ਦੀ ਪਾਵਰ ਜਿਹੜੀ ਇਲੈਕਟ੍ਰੀਸਿਟੀ ਰਿਫਾਰਮਜ਼ ਦੀ ਆਪਾਂ ਗੱਲ ਕਰ ਰਹੇ ਹਾਂ, ਇਹ ਸਟੇਟ ਨੇ ਆਪਣੇ ਆਪ ਥਾਲੀ ਵਿਚ ਪਰੋਸ ਕੇ ਸੈਂਟਰ ਗੌਰਮਿੰਟ ਨੂੰ ਦੇ ਦਿੱਤੀ ਹੈ ਜਿਸ ਦੇ ਵਿਚ ਅਸੀਂ ਜਿਹੜੇ ਸਾਡੇ ਫਾਰਮਰ ਬਾਰਡਰ ਉਤੇ ਪ੍ਰੋਟੈਸਟ ਕਰ ਰਹੇ ਹਨ, ਇੱਕ ਤਰ੍ਹਾਂ ਨਾਲ

ਅੰਦਰੋਂ ਅੰਦਰ ਅਸੀਂ ਉਨ੍ਹਾਂ ਦੀ ਜੜ੍ਹ ਮਜ਼ਬੂਤ ਕਰਨ ਦੀ ਥਾਂ ਤੇ ਅਸੀਂ ਉਨ੍ਹਾਂ ਦੀ ਜੜ੍ਹ ਆਪਣੇ ਆਪ ਹੀ ਕਮਜ਼ੋਰ ਕਰ ਦਿੱਤੀ ਕਿਉਂਕਿ ਅਸੀਂ ਦੱਸ ਦਿੱਤਾ ਕਿ ਜਿਨ੍ਹਾਂ ਨੂੰ ਤੁਸੀਂ ਚੁਣਿਆ ਸੀ, ਤੁਸੀਂ ਇਥੇ ਬੈਠੇ ਜੋ ਮਰਜ਼ੀ ਮੰਗੀ ਚੱਲੋ, ਅਸੀਂ ਤਾਂ ਅੰਦਰੋਂ ਪਾਸ ਕਰ ਦਿੱਤਾ । ਹੁਣ ਇੱਕ ਨਵਾਂ ਫੁਰਮਾਨ ਪਤਾ ਨਹੀਂ ਪਹਿਲਾਂ ਸਾਨੂੰ ਕੀ ਹੋਇਆ ਸੀ, ਅਸੀਂ ਆਪਣੀ ਮਰਜੀ ਨਾਲ ਘਰਾਂ ਵਿੱਚੋਂ ਮੀਟਰ ਚੁੱਕ ਕੇ ਬਾਹਰ ਲਗਾ ਲਏ, ਉਸ ਤੋਂ ਬਾਅਦ ਅਸੀਂ ਪ੍ਰਾਈਵੇਟ ਕੰਪਨੀ ਨਾਲ ਰਲ ਕੇ ਇਕ ਨਵਾਂ ਫੁਰਮਾਨ ਦੇ ਰਹੇ ਹਾਂ ਜਿਸ ਨਾਲ ਸਾਡੇ ਮੀਟਰ ਰਾਤੋ-ਰਾਤ ਬਦਲ ਜਾਣਗੇ। ਜਿਹੜੀ ਇਲੈਕਟ੍ਰੀਸਿਟੀ ਫਰੀ ਦੇਣ ਦੀ ਅਸੀਂ ਗੱਲ ਕਰਦੇ ਸੀ, ਉਹ ਅਸੀਂ ਆਪਣੇ ਆਪ ਹੀ ਆਪਣੇ ਹੱਥਾਂ ਵਿਚੋਂ ਗੰਵਾ ਲਈ।

ਸਪੀਕਰ ਸਾਹਿਬ, ਇਸ ਬਜਟ ਵਿੱਚ ਮਹਿਲਾਵਾਂ ਦਾ ਧਿਆਨ ਰੱਖਿਆ ਗਿਆ ਹੈ। ਟ੍ਰਾਂਸਪੋਰਟ ਸਰਵਿਸ ਫਰੀ ਕੀਤੀ ਗਈ ਹੈ। ਸਪੀਕਰ ਸਾਹਿਬ, ਤੁਸੀਂ ਵੀ ਪੰਜਾਬ ਦਾ ਬਸ਼ਿੰਦੇ ਹੋ, ਐਫ.ਐਮ ਸਾਹਿਬ ਵੀ ਹਨ। ਪੀ.ਆਰ.ਟੀ.ਸੀ ਤਾਂ ਸਿਰਫ 20% ਹੀ ਹੈ ਅਤੇ ਉਸ ਵਿੱਚ ਵੀ ਕੋਈ well settled ਬੰਦਾ ਨਹੀਂ ਜਾਣਾ ਚਾਹੁੰਦਾ ਕਿਉਂਕਿ ਇਨ੍ਹਾਂ ਕੋਲ ਕੋਈ ਰੂਟ ਹੀ ਨਹੀਂ ਹੈ। ਅੱਗੇ ਕਹਿੰਦੇ ਹੁੰਦੇ ਸੀ : *ਆਈ ਰੋਡਵੇਜ਼ ਦੀ ਲਾਰੀ, ਨਾ ਕੋਈ ਸ਼ੀਸ਼ਾ ਨਾ ਕੋਈ ਬਾਰੀ।* ਠੀਕ ਹੈ, ਹੁਣ ਸ਼ੀਸ਼ੇ ਅਤੇ ਬਾਰੀਆਂ ਤਾਂ ਹਨ ਪਰ ਸਮੱਸਿਆ ਹੁਣ ਇਹ ਹੈ ਕਿ ਬੱਚਿਆਂ ਨੂੰ, ਵਿਦਿਅਰਥੀਆਂ ਨੂੰ ਕਹਿ ਦਿੱਤਾ ਕਿ ਤੁਹਾਡੇ ਲਈ ਬਸ ਸਰਵਿਸ ਫਰੀ ਕਰਾਂਗੇ। ਸਪੀਕਰ ਸਾਹਿਬ, ਜਿਹੜੇ ਰੂਟ ਤੇ ਬਸ ਚਲਦੀ ਹੀ ਨਹੀਂ, ਉਥੋਂ ਦੇ ਬੱਚੇ ਕੀ ਕਰਨ? ਤੁਸੀਂ ਕਾਲਜ ਵਿੱਚ ਪੜ੍ਹੇ ਹੋਵੋਗੇ, ਮੰਤਰੀ ਸਾਹਿਬ ਵੀ ਕਾਲਜ ਵਿੱਚ ਪੜ੍ਹੇ ਹੋਣਗੇ, ਤੁਸੀਂ ਇਸ ਗੱਲ ਤੋਂ ਭਲੀ-ਭਾਂਤ ਵਾਕਫ ਹੋਵੋਗੇ ਕਿ ਜਦੋਂ ਸਟੂਡੈਂਟ ਖੜ੍ਹੇ ਬਸ ਨੂੰ ਦੇਖਦੇ ਹੁੰਦੇ ਹਨ, ਬਸਾਂ ਵਾਲੇ ਉਥੇ ਰੋਕਦੇ ਹੀ ਨਹੀਂ, ਉਹ ਕੀ ਕਰਦੇ ਹਨ? ਤੁਸੀਂ ਦੱਸੋ ਜਿਹੜੀਆਂ ਵੱਡੀ ਉਮਰ ਵਾਲੀਆਂ ਔਰਤਾਂ ਹਨ, ਉਹ ਬਸ ਪਿੱਛੇ ਭੱਜ ਕੇ ਕਿਵੇਂ ਬਸ ਫੜਨਗੀਆਂ? ਫਰੀ ਸਫਰ ਦੇ ਆਰਡਰ ਕਰਨ ਤੋਂ ਪਹਿਲਾਂ ਸਾਨੂੰ ਇਹ ਦੇਖਣਾ ਚਾਹੀਦਾ ਸੀ ਕਿ ਪਿਛਲੇ ਸਮੇਂ ਵਿੱਚ ਔਰਤਾਂ ਨੂੰ, ਵਿਦਿਅਰਥੀਆਂ ਨੂੰ ਬਸਾਂ ਵਿੱਚ ਕਿੰਨੀਆਂ ਪ੍ਰਾਬਲਮਜ਼ ਆਈਆਂ ਹਨ। ਪਹਿਲੀ ਸਰਕਾਰ ਵੇਲੇ ਧੀਆਂ ਦੇ ਰੇਪ ਹੋਏ ਹਨ, ਬਸਾਂ ਵਿੱਚ ਖੱਜਲ-ਖੁਆਰੀ ਹੋਈ ਹੈ।

**ਮਾਨਯੋਗ ਸਪੀਕਰ** : ਕਨਕਲੂਡ ਕਰੋ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਪੀਕਰ ਸਾਹਿਬ, ਮੇਰੇ 10 ਮਿੰਟ ਹਨ।

**ਮਾਨਯੋਗ ਸਪੀਕਰ** : ਅੱਜ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬੋਲਣਾ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਪੀਕਰ ਸਾਹਿਬ, ਦੋ ਮਿੰਟ ਦੇ ਦਿਓ, ਮੈਂ ਕਰ ਦਿੰਦੀ ਹਾਂ। ਸਾਨੂੰ ਮਾਰਸ਼ਲ ਅਪੁਆਇੰਟ ਕਰਕੇ on line tracking ਕਰਵਾਉਣੀ ਚਾਹੀਦੀ ਸੀ। ਦਿੱਲੀ ਦੀ ਤਰਜ਼ ਤੇ, ਜਿਵੇਂ ਉਥੇ ਮਾਰਸ਼ਲ ਲਗਾ ਕੇ ਟ੍ਰੈਕਿੰਗ ਕਰਵਾਈ ਗਈ ਹੈ, ਕੋਈ ਵੀ ਲੇਡੀ, ਕਿਤੇ ਵੀ ਜਾਵੇ, ਉਸ ਦੇ ਘਰ ਵਾਲਿਆਂ ਨੂੰ ਪਤਾ ਹੋਵੇ ਕਿ ਮੇਰੀ ਵਾਈਫ, ਮੇਰੀ ਬੇਟੀ ਇਸ ਰੂਟ ਤੇ ਹੈ।

ਸਪੀਕਰ ਸਾਹਿਬ, ਮੈਂ ਅਗਲੀ ਗੱਲ ਇਹ ਕਰਨਾ ਚਾਹੁੰਦੀ ਹਾਂ ਕਿ ਇਸ ਸਰਕਾਰ ਨੇ ਘਰ ਘਰ ਨੌਕਰੀ ਅਧੀਨ ਅਜਿਹੇ ਮੁਲਾਜ਼ਮਾਂ ਦੀਆਂ ਭਰਤੀਆਂ ਕੀਤੀਆਂ ਹਨ, ਜਿਹੜੇ ਸਾਡੀ ਸਟੇਟ ਦੇ ਨਹੀਂ ਹਨ। ਬਾਹਰਲੀਆਂ ਸਟੇਟਾਂ ਦੇ ਬੰਦੇ ਆਪਣੀ ਸਟੇਟ ਤੋਂ ਲੈ ਕੇ ਆਏ ਹਨ। ਸਪੀਕਰ ਸਾਹਿਬ, ਇਹ ਨੌਕਰੀਆਂ ਤਾਂ ਅਸੀਂ ਪੰਜਾਬੀਆਂ ਨੂੰ ਦੇਣੀਆਂ ਸਨ। ਦੂਜਿਆਂ ਦਾ ਢਿੱਡ ਭਰਦੇ ਭਰਦੇ ਅਸੀਂ ਥੱਲੇ ਲੱਗ ਗਏ ਅਤੇ ਦੂਜੇ ਇੱਥੇ ਤੁਰੇ ਫਿਰਦੇ ਹਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਭੈਣ ਜੀ ਬਹੁਤ ਅੱਛਾ ਬੋਲ ਰਹੇ ਹਨ। ਮੈਂ ਇਨ੍ਹਾਂ ਨੂੰ ਕਦੇ ਇੰਟਰਪਟ ਨਹੀਂ ਕਰਦਾ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਬਾਹਰ ਦੇ ਬੰਦੇ ਇੱਥੇ ਆ ਕੇ ਨੌਕਰੀ ਕਰਦੇ ਹਨ, ਉਸ ਬਾਰੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਸ ਨੇ ਵੀ ਪੰਜਾਬ ਵਿੱਚ ਨੌਕਰੀ ਲੈਣੀ ਹੈ, ਉਸ ਨੇ ਪੰਜਾਬੀ ਸਬਜੈਕਟ ਨਾਲ 10ਵੀਂ ਪਾਸ ਕੀਤੀ ਹੋਵੇ। ਇਸ ਨਾਲ ਪੰਜਾਬ ਦੇ ਨੌਜਵਾਨਾਂ ਦਾ ਬਹੁਤ ਫਾਇਦਾ ਹੋਣਾ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ** : ਸਪੀਕਰ ਸਾਹਿਬ, ਮੈਂ ਲਾਸਟ ਵਿੱਚ ਇਕ ਹੋਰ ਬੇਨਤੀ ਕਰਨੀ ਚਾਹੁੰਦੀ ਹਾਂ। ਅਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਿਹਾੜਾ ਮਨਾਉਣਾ ਹੈ। ਸਾਨੂੰ ਇਸ ਹਾਊਸ ਵਲੋਂ ਸੈਂਟਰ ਸਰਕਾਰ ਨੂੰ ਮਤਾ ਭੇਜਣਾ ਚਾਹੀਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਨਾਂ ਨੈਸ਼ਨਲ ਹਿਊਮਨ ਰਾਈਟਸ ਡੇਅ ਵਜੋਂ ਮਨਾਇਆ ਜਾਵੇ ਕਿਉਂਕਿ ਜਿੰਨੀ ਵੱਡੀ ਕੁਰਬਾਨੀ ਉਨ੍ਹਾਂ ਨੇ ਦਿੱਤੀ ਹੈ, ਉਸ ਦੇ ਸਾਮ੍ਹਣੇ ਆਮ ਇਨਸਾਨ ਤਾਂ ਕੁਝ ਵੀ ਨਹੀਂ ਹੈ। ਅਗਲੀ ਬੇਨਤੀ ਮੈਂ ਇਹ ਕਰਨਾ ਚਾਹੁੰਦੀ ਹਾਂ ਕਿ ਜਿਸ ਪ੍ਰਕਾਰ ਬਾਬਾ ਫਰੀਦ ਜੀ ਦੇ ਨਾਮ ਤੇ ਫਰੀਦਕੋਟ ਦਾ ਨਾਂ ਰੱਖਿਆ ਹੈ, ਅਸੀਂ ਇਸ ਪਾਸੇ ਵੱਲ ਵੀ ਤੁਰੀਏ ਅਤੇ ਹੁਸ਼ਿਆਰਪੁਰ ਦਾ ਨਾਂ ਵੀ ਬਦਲ ਕੇ ਰੱਖਿਆ ਜਾਵੇ।

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਜੇਕਰ ਤੁਹਾਡੀ ਇਜ਼ਾਜਤ ਹੋਵੇ, ਹੁਣ ਐਨ.ਕੇ ਸ਼ਰਮਾ ਜੀ ਤੋਂ ਬਾਅਦ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬੋਲਣਾ ਹੈ। ਫੇਰ ਉਸ ਤੋਂ ਬਾਅਦ ਬਾਦਲ ਸਾਹਿਬ ਬੋਲਣਗੇ ਕਿਉਂਕਿ ਬਜਟ ਪਾਸ ਹੋਣਾ ਹੈ ਅਤੇ ਬਿਲ ਪਾਸ ਹੋਣੇ ਹਨ। ਬਹੁਤ ਟਾਈਮ ਲੱਗਣਾ ਹੈ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਟਾਈਮ ਤੁਸੀਂ ਪੌਣੇ ਤਿੰਨ ਘੰਟੇ ਰੱਖਿਆ ਹੈ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੈ। ਮੈਂ ਹਰਦਿਆਲ ਸਿੰਘ ਹੋਰਾਂ ਨੂੰ ਰਿਕੁਐਸਟ ਕੀਤੀ ਹੈ।

**ਸੰਸਦੀ ਮਾਮਲੇ ਮੰਤਰੀ** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਜਦੋਂ ਮੇਨ ਵਿਊ ਐਫ.ਐਮ ਸਾਹਿਬ ਦਾ ਆ ਜਾਣਾ ਹੈ ਤਾਂ ਫੇਰ ਆਪੋਜ਼ੀਸ਼ਨ ਨਾਲ ਥੋੜ੍ਹੀ ਜਿਹੀ ਰਿਆਇਤ ਕਰਨੀ ਹੀ ਪੈਂਦੀ ਹੈ। ਆਪੋਜ਼ੀਸ਼ਨ ਨਾਲ ਰਿਆਇਤ ਕਰਨੀ ਪੈਂਦੀ ਹੈ।

**ਸੰਸਦੀ ਮਾਮਲੇ ਮੰਤਰੀ** : ਠੀਕ ਹੈ ਜੀ।

**ਸ਼੍ਰੀ ਐਨ.ਕੇ ਸ਼ਰਮਾ (ਡੇਰਾਬੱਸੀ)**: ਸਪੀਕਰ ਸਾਹਿਬ, thank you. ਟਾਈਮ ਘੱਟ ਹੈ। ਸ਼ੇਅਰ ਤਾਂ ਮੈਨੂੰ ਆਉਂਦੇ ਨਹੀਂ ਹਨ ਪਰ ਬਜਟ ਬਾਰੇ ਦੋ ਕੁ ਲਾਈਨਾਂ ਮੈਂ ਜ਼ਰੂਰ ਲਿਖੀਆਂ ਹਨ, ਜੋ ਮੈਂ ਬੋਲਣ ਲੱਗਿਆ ਹਾਂ :

"ਵਾਹ ਨੀ ਵਾਹ ਸਰਕਾਰੇ, ਲਾਉਂਦੀ ਰਹੀ ਤੂੰ ** ਲਾਰੇ,

ਕੀਤੇ ਸੀ ਤੂੰ ਵਾਅਦੇ, ਅੰਬਰੋਂ ਤੋੜ ਲਿਆਦੂੰ ਤਾਰੇ,

ਕੱਲ੍ਹ ਦੇ ਬਜਟ ਵਾਲੇ ਕਾਰੇ, ਕੱਲ੍ਹ ਦੇ ਬਜਟ ਵਾਲੇ ਕਾਰੇ,

ਸੁਣ ਲਵੋ ਕੰਨ ਖੋਲ੍ਹ ਕੇ ਸਾਰੇ,

ਪੰਜ ਰੁਪਈਏ ਦਾ ਬਿਜਲੀ ਯੂਨਿਟ, ਪੰਜ ਰੁਪਈਏ ਦਾ ਬਿਜਲੀ ਯੂਨਿਟ,

ਸਾਢੇ 10 ਨੂੰ ਦਿੰਦੇ ਹੋ,

ਕਿਹੜੇ ਘਰ ਵਿੱਚ ਵੰਡੀ ਨੌਕਰੀ?

ਚਾਲੂ ਤੁਸੀਂ ਕਿੰਨੇ ਹੋ? (ਆਪੋਜੀਸ਼ਨ ਬੈਂਚਿਜ਼ ਵੱਲੋਂ ਹਾਸਾ)

ਅੱਜ ਤਾਈਂ ਮਹਿੰਗਾਈ ਭੱਤਾ, ਕਿਸੇ ਵੀ ਜੀਅ ਨੂੰ ਦਿੱਤਾ ਨਾ,

ਕਿਸਾਨਾਂ ਵਾਲਾ ਕਰਜ਼ਾ, ਤੁਸੀਂ ਮੁਆਫ ਕੋਈ ਵੀ ਕੀਤਾ ਨਾ,

ਕਿਸੇ ਵਰਗ ਨੂੰ ਕੁਝ ਨਹੀਂ ਦਿੱਤਾ, ਕਿਸੇ ਵਰਗ ਨੂੰ ਕੁਝ ਨਹੀਂ ਦਿੱਤਾ,

ਦਿੱਤੇ ਖਾਲੀ ** ਨੇ,

** ਅਤੇ ** ਸਭੇ ਹੀ, ** ਅਤੇ ** ਸਭੇ ਹੀ,

ਇੱਕ ਨੰਬਰ ਦੇ ** ਨੇ,

ਦਲਿਤਾਂ ਵਾਲਾ ਵਜ਼ੀਫਾ, ਦਲਿਤਾਂ ਵਾਲਾ ਵਜ਼ੀਫਾ,

ਅੱਜ ਤੱਕ ਕਿਸੇ ਦਲਿਤ ਨੂੰ ਜੁੜਿਆ ਨਾ,

ਰਾਸ਼ਨ, ਚੀਨੀ, ਚਾਹ ਦਾ ਪੀਪਾ, ** ਵਿੱਚੋਂ ਮੁੜਿਆ ਨਾ,

ਏਅਰਪੋਰਟ ਨਾ ਸੜਕ ਬਣੀ, ਏਅਰਪੋਰਟ ਨਾ ਸੜਕ ਬਣੀ,

ਪ੍ਰੋਜੈਕਟ ਨਾ ਲੱਗੇ ਲਾਣੇ ਤੋਂ,

ਪੰਜਾਬ ਸਿਆਂ ਇਨਸਾਫ਼ ਨਾ ਮਿਲਿਆ, ਤੈਨੂੰ ** ਸਿਆਣੇ ਤੋਂ।''

**ਮਾਨਯੋਗ ਸਪੀਕਰ:** ਬੈਠੋ ਜੀ। ਬੈਠੋ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਅਜੇ ਤਾਂ ਇੱਕ ਮਿੰਟ ਹੀ ਹੋਇਆ ਹੈ ਜੀ। ਸਰ, ਅਜੇ ਤਾਂ ਸਟਾਰਟਿੰਗ ਕੀਤੀ ਹੈ ਜੀ। ਹਾਂ, ਸਰਦਾਰ ਮਨਪ੍ਰੀਤ ਸਿੰਘ ਜੀ ਦਾ ਬਜਟ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਮੈਂ ਇਸ ਕਰਕੇ ਕਹਿੰਦਾ ਹਾਂ, ਤੁਸੀਂ ਬੋਲ ਲਵੋ। ਤੁਸੀਂ ਪੁਆਧੀ ਰੰਗ ਵਿੱਚ ਹੋ। (ਵਿਘਨ)(ਸ਼ੋਰ)

(ਇੱਕ ਅਵਾਜ਼: ਇਹ ਕਵਿਤਾ ਕਿਸੇ ਨੂੰ ਹਾਇਰ ਕਰਕੇ ਲਿਖਵਾ ਕੇ ਲਿਆਂਦੀ ਹੈ।)

**ਸ਼੍ਰੀ ਐਨ.ਕੇ. ਸ਼ਰਮਾ:** ਚਲੋ, ਕੋਈ ਨਾ ਜੀ। ਸਪੀਕਰ ਸਾਹਿਬ, ਇਹ ਮੇਰੇ ਸਾਥੀ ਮੈਂਬਰ ਸਾਹਿਬ ਦਾ ਸੀ, ਇਨ੍ਹਾਂ ਨੇ ਬੋਲਣਾ ਸੀ, ਮੈਂ ਸੋਚਿਆ ਕਿ ਚਲੋ ਮੈਂ ਬੋਲ ਦਿਆਂ। ਬਾਦਲ ਸਾਹਿਬ ਦਾ ਜਿਹੜਾ ਬਜਟ ਹੈ, ਉਸ ਬਾਰੇ ਵੀ ਸੁਣ ਲਵੋ:

''ਰਾਵੀ ਵਿੱਚੋਂ ਨਿਕਲੀਆਂ ਤਿੰਨ ਨਹਿਰਾਂ,

ਦੋ ਸੁੱਕੀਆਂ ਤੇ ਇੱਕ ਵਗੇ ਹੀ ਨਾ,

ਜਿਹੜੀ ਵਗੇ ਹੀ ਨਾ,

ਉਸ ਵਿੱਚ ਨਾਵ੍ਹਣ ਤਿੰਨ ਬੰਦੇ

ਦੋ ਡੁੱਬ ਗਏ ਤੇ ਇੱਕ ਲੱਭੇ ਹੀ ਨਾ,

ਜਿਹੜਾ ਲੱਭੇ ਹੀ ਨਾ,

ਉਸਨੇ ਲੱਭੀਆਂ ਤਿੰਨ ਗਾਵਾਂ, ਦੋ ** ** ਤੇ ਇੱਕ ਸੂਏ ਹੀ ਨਾ,

ਜਿਹੜੀ ਸੂਈ ਹੀ ਨਾ, ਉਸ ਦੇ ਤਿੰਨ ਵੱਛੇ,

ਦੋ ਲੰਗੜੇ ਤੇ ਇੱਕ ਉੱਠੇ ਹੀ ਨਾ।

ਆਹ ਹਾਲ ਹੈ ਜੀ।

**ਮਾਨਯੋਗ ਸਪੀਕਰ:** ਇਹ **** ਸ਼ਬਦ ਕੱਟ ਦੇਣਾ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਜਿਹੜਾ ਇਹ ਬਜਟ ਹੈ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦੀ ਜਿਹੜੀ ਸ਼ਖ਼ਸ਼ੀਅਤ ਹੈ, ਉਸ ਤੋਂ ਉਲਟ ਜਿਹਾ ਹੀ ਲਗਦਾ ਹੈ। ਇੱਕ ਆਮ ਭਾਵਨਾ ਹੈ ਕਿ ਬਾਦਲ ਸਾਹਿਬ ਬੜੇ ** ਆਦਮੀ ਹਨ, ** ਕਿਸੇ ਨੂੰ ਪਰ ਇਨ੍ਹਾਂ ਨੇ ਪਿਛਲੇ ਚਾਰ ਸਾਲਾਂ ਵਿੱਚ ਬੜਾ ਕੁਝ ਦਿਲ ਖੋਲ੍ਹ ਕੇ ਕੀਤਾ ਹੈ। ਇੱਕ ਲੱਖ ਕਰੋੜ ਰੁਪਏ ਦਾ ਕਰਜ਼ਾ ਵਧ ਗਿਆ ਹੈ। ਇੰਡੀਆ ਵਿੱਚ ਸਭ ਤੋਂ ਮਹਿੰਗੀ ਬਿਜਲੀ ਪੰਜਾਬ ਵਿੱਚ ਹੈ। ਸਭ ਤੋਂ ਵੱਧ ਟੈਕਸ ਉਸ ਦੇ ਉਤੇ ਲੱਗਿਆ ਹੋਇਆ ਹੈ। ਇੰਡੀਆ ਵਿੱਚ ਸਭ ਤੋਂ ਵੱਧ ਪੈਟਰੋਲ, ਡੀਜ਼ਲ ਤੇ ਟੈਕਸ ਪੰਜਾਬ ਵਿੱਚ ਹੈ। ਉਹ ਵੀ ਇਨ੍ਹਾਂ ਨੇ ਦਿਲ ਖੋਲ੍ਹ ਕੇ ਲਗਾਇਆ ਹੈ। ਸਾਰੇ ਸਮਾਨ ਤੇ ਸੈੱਸ ਦੱਬ ਕੇ ਲਗਾਇਆ ਹੈ। ਜਿਹੜੇ ਕੰਮ ਕਰਨੇ ਸੀ, ਤੁਸੀਂ ਦੇਖੋ ਕਿ ਅਸੀਂ ਵੀ ਕਰਜ਼ਾ ਲਿਆ ਸੀ। ਅਸੀਂ ਕਰਜ਼ਾ ਸੜਕਾਂ ਤੇ ਏਅਰਪੋਰਟ ਬਣਾਉਣ ਵਾਸਤੇ ਲਿਆ ਸੀ। ਆਈ.ਟੀ. ਸਿਟੀ, ਮੈਡੀ ਸਿਟੀ, ਐਜੂਕੇਸ਼ਨ ਸਿਟੀ, ਸਾਈਕਲ ਵੈਲੀ ਬਣਾਉਣ ਵਾਸਤੇ ਅਸੀਂ ਕਰਜ਼ਾ ਲਿਆ ਪਰ ਇੱਥੇ ਇਨ੍ਹਾਂ ਨੇ 100-100 ਰੁਪਏ ਲਈ ਕਰਜ਼ਾ ਲਿਆ, ਫੇਰ ਵੀ ਸਕੀਮਾਂ 50% ਰਹਿ ਗਈਆਂ? ਕੈਪੀਟਲ ਐਕਸਪੈਂਡੀਚਰ 50% ਰਹਿ ਗਿਆ, ਪਹਿਲਾਂ ਨਾਲੋਂ ਅੱਧਾ ਵੀ ਨਹੀਂ ਰਿਹਾ। ਕਿਸਾਨਾਂ ਨਾਲ ਜਿਹੜੀ ਲੁੱਟ ਹੋਈ, 90,000 ਕਰੋੜ ਰੁਪਏ ਦੇ ਕਰਜ਼ਾ ਮੁਆਫੀ ਦੀ ਗੱਲ ਸੀ। 5% ਵੀ ਮੁਆਫ ਨਹੀਂ ਹੋਇਆ। ਇੱਕ ਹੋਰ ਗੱਲ, ਜੁਰਮ ਸਾਹਮਣੇ ਵਾਲਿਆਂ ਨੇ ਕੀਤਾ ਪਰ ਪੰਜਾਬ ਦਾ ਕਿਸਾਨ ਭੁਗਤਣ ਜਾ ਰਿਹਾ ਹੈ। ਵਡਾਲਾ ਸਾਹਿਬ ਨੇ ਦੱਸਿਆ ਸੀ ਕਿ 15 ਲੱਖ ਟਨ ਜ਼ੀਰੀ ਯੂ.ਪੀ. ਬਿਹਾਰ ਤੋਂ ਆ ਕੇ ਪੰਜਾਬ ਵਿੱਚ ਵਿਕੀ ਹੈ। ਉਸ ਦਾ ਭੁਗਤਾਨ ਅੱਜ ਕਿਸਾਨ ਨੂੰ ਕਰਨਾ ਪੈ ਰਿਹਾ ਹੈ। ਐਫ.ਸੀ.ਆਈ. ਨੇ ਕਹਿ ਦਿੱਤਾ ਕਿ ਤੁਸੀਂ ਪਹਿਲਾਂ ਜੋ ਡਾਇਰੈਕਟ ਪੇਮੈਂਟ ਹੈ, ਉਹ ਕਿਸਾਨ ਦੇ ਖਾਤੇ ਵਿੱਚ....

**ਮਾਨਯੋਗ ਸਪੀਕਰ:** ਚਲੋ, ਬੈਠੋ ਜੀ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਉ ਜੀ।

**ਮਾਨਯੋਗ ਸਪੀਕਰ:** ਬੱਸ, ਹੋ ਗਈ ਹੈ ਜੀ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਕਿਸਾਨ ਦੇ ਖਾਤੇ ਵਿੱਚ ਡਾਇਰੈਕਟ ਪੇਮੈਂਟ ਆਵੇਗੀ। ਉਸ ਦੇ ਨਾਲ ਜਿੱਥੇ ਕਿਸਾਨ ਦਾ ਅਤੇ ਆੜ੍ਹਤੀ ਦਾ ਰਿਸ਼ਤਾ ਖਤਮ ਹੋਣਾ ਹੈ, ਉਥੇ ਫਰਦਾਂ, ਜਿਨ੍ਹਾਂ ਨੇ ਠੇਕੇ ਤੇ ਜ਼ਮੀਨ ਲਈ ਹੋਈ ਹੈ, ਉਨ੍ਹਾਂ ਲਈ ਮੁਸ਼ਕਿਲ ...

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਉਠੋ। ਮੈਂ ਸਭ ਦਾ ਟਾਈਮ ਕੱਟ ਸ਼ਾਰਟ ਕਰ ਰਿਹਾ ਹਾਂ, ਸਭ ਦਾ ਦਾ ਕਰ ਰਿਹਾ ਹਾਂ। ਸ਼ਰਮਾ ਜੀ, ਬੈਠ ਜਾਵੋ। ਸ਼ਰਮਾ ਜੀ, ਟਾਈਮ ਹੋ ਗਿਆ ਹੈ। ਤੁਸੀਂ ਤਾਂ ਕਵਿਤਾ ਵਿੱਚ ਹੀ ਸਾਰਾ ਕੁਝ ਕਹਿ ਗਏ, ਕੋਈ ਗੱਲ ਛੱਡੀ ਨਹੀਂ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਸਿਰਫ ਅੱਧਾ ਮਿੰਟ ਦੇ ਦਿਉ। ਮੈਨੂੰ ਗੱਲ ਪੂਰੀ ਕਰ ਲੈਣ ਦਿਉ। ਅੱਧੇ ਮਿੰਟ ਵਿੱਚ ਪੂਰਾ ਕਰ ਲੈਣ ਦਿਉ ਜੀ।

**ਮਾਨਯੋਗ ਸਪੀਕਰ:** ਮੈਂ ਕਿਹਾ ਇੱਧਰੋਂ ਕੋਈ ਕਵਿਤਾ ਵਾਲਾ ਨਾ ਖੜਾ ਹੋ ਜਾਵੇ।(ਹਾਸਾ)

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਅੱਧਾ ਮਿੰਟ, ਸਿਰਫ ਅੱਧਾ ਮਿੰਟ।

**ਮਾਨਯੋਗ ਸਪੀਕਰ:** ਅੱਛਾ ਚੱਲੋ, ਬੋਲੋ।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਜੇਕਰ ਕਿਸਾਨ ਦੇ ਖਾਤੇ ਵਿਚ ਸਿੱਧੀ ਅਦਾਇਗੀ ਹੋ ਗਈ ਤਾਂ ਸਮੱਸਿਆ ਇਹ ਆਵੇਗੀ ਕਿ ਜਿਹੜਾ ਠੇਕੇ ਵਾਲਾ ਕਿਸਾਨ ਹੈ, ਉਸ ਦੀ ਪੁਜੀਸ਼ਨ ਬਹੁਤ ਖਰਾਬ ਹੋ ਜਾਵੇਗੀ। ਕਿਸਾਨਾਂ ਨੂੰ ਆਪਣੇ ਨਾਮ ਤੇ ਜਮਾਬੰਦੀਆਂ ਜਾਂ ਗਿਰਦਾਵਰੀਆਂ ਸ਼ੋਅ ਕਰਨੀਆਂ ਔਖੀਆਂ ਹੋ ਜਾਣੀਆਂ ਹਨ। ਪੰਜਾਬ ਵਿਚ ਬਹੁਤ ਸਾਰੇ ਝਗੜੇ ਸ਼ੁਰੂ ਹੋ ਜਾਣੇ ਹਨ। ਮੇਰੀ ਬੇਨਤੀ ਹੈ ਕਿ ਕਿਸਾਨ ਨੂੰ ਖੁੱਲ ਦਿਓ ਕਿ ਚਾਹੇ ਉਹ ਡਾਇਰੈਕਟ ਅਦਾਇਗੀ ਲਵੇ ਜਾਂ ਚਾਹੇ ਉਹ ਆੜਤੀਆਂ ਰਹੀਂ ਲਵੇ।

**ਮਾਨਯੋਗ ਸਪੀਕਰ:** ਬੈਠੋ, ਬੈਠੋ। ਹਾਂ ਜੀ, ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸਭ ਤੋਂ ਪਹਿਲਾਂ ਮੈਂ ਗੱਲ ਕਰਾਂਗਾ ਕਿ 1986 ਵਿਚ ਨਕੋਦਰ ਵਿਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੋਈ ਸੀ, ਉਸ ਤੋਂ ਬਾਅਦ 2015 ਵਿਚ ਹੋਈ। 1986 ਵਿਚ ਵੀ ਪੰਜਾਬ ਵਿਚ ਅਕਾਲੀ ਦਲ ਦੀ ਸਰਕਾਰ ਸੀ ਅਤੇ 2015 ਵਿਚ ਵੀ ਅਕਾਲੀ ਦਲ ਦੀ ਸਰਕਾਰ ਸੀ। 1986 ਵਿਚ ਵੀ 5 ਨੌਜੁਆਨ ਮਾਰੇ ਗਏ ਸੀ ਅਤੇ 2015 ਵਿਚ ਵੀ ਦੋ ਨੌਜੁਆਨ ਮਾਰੇ ਗਏ ਸੀ ਅਤੇ ਪੰਜਾਬ ਵਿਚ ਵੱਡੀ ਪੱਧਰ ਤੇ ਬੇਅਦਬੀ ਹੋਈ ਸੀ। ਮੈਂ ਸਮਝਦਾ

ਹਾਂ ਕਿ ਇੱਥੇ ਸਰਦਾਰ ਨਵਜੋਤ ਸਿੰਘ ਸਿੱਧੂ ਜੀ ਬੈਠੇ ਹਨ, ਰੰਧਾਵਾ ਸਾਹਿਬ ਚਲੇ ਗਏ ਹਨ।ਇਨ੍ਹਾਂ ਸਾਰਿਆਂ ਨੇ ਪਿਛਲੇ ਵਿਧਾਨ ਸਭਾ ਸੈਸ਼ਨ ਵਿਚ ਝੋਲੀਆਂ ਅੱਡੀਆਂ ਸੀ ਕਿ ਜਿਨ੍ਹਾਂ ਲੋਕਾਂ ਨੇ ਗੁਰੂ ਸਾਹਿਬ ਦੀ ਬੇਅਦਬੀ ਕੀਤੀ ਹੈ, ਉਨ੍ਹਾਂ ਨੂੰ ਜੇਲਾਂ ਵਿਚ ਡੱਕੋ ਅਤੇ ਪੰਜਾਬ ਦੇ ਲੋਕਾਂ ਨੂੰ ਇਨਸਾਫ ਦਿਓ। ਉਹ ਸੈਸ਼ਨ ਪੰਜਾਬ ਦੇ ਲੋਕਾਂ ਨੂੰ ਲਾਈਵ ਦਿਖਾਇਆ ਗਿਆ ਸੀ।ਪਰ ਨਾ 1986 ਵਾਲਾ ਇਨਸਾਫ ਮਿਲਿਆ ਅਤੇ ਨਾਲ 2015 ਵਾਲਾ ਇਨਸਾਫ ਮਿਲਿਆ। ਮੈਂ ਤਾਂ ਗੱਲ ਕਰ ਰਿਹਾ ਹਾਂ ਕਿ ਇਹ ਵਿਧਾਨ ਸਭਾ ਦਾ ਆਖਰੀ ਸੈਸ਼ਨ ਹੈ, ਜਿਵੇਂ ਤੁਸੀਂ ਕਿਹਾ ਸੀ ਕਿ ਪਤਾ ਨਹੀਂ ਇੱਥੇ ਕਿਸ ਨੇ ਮੁੜ ਕੇ ਆਉਣਾ ਹੈ। ਮੈਂ ਇਨ੍ਹਾਂ ਸਤਿਕਾਰਯੋਗ ਸੱਜਣਾਂ ਨੂੰ ਪੁੱਛਣਾ ਚਾਹੁੰਦਾ ਹਾਂ ਜਿਹੜੇ ਉਸ ਸਮੇਂ ਕੈਪਟਨ ਸਾਹਿਬ ਅੱਗੇ ਝੋਲੀਆਂ ਅੱਡਦੇ ਸੀ ਅਤੇ ਕਹਿੰਦੇ ਸੀ ਕਿ ਇਨਸਾਫ ਦਿਵਾ ਕੇ ਰਹਾਂਗੇ ਪਰ ਅੱਜ ਤੱਕ ਇਨਸਾਫ ਨਹੀਂ ਮਿਲਿਆ।

ਸਪੀਕਰ ਸਾਹਿਬ, ਇਸ ਬਜਟ ਦੇ ਵਿਚ ਪੰਜਾਬ ਦੇ ਮੁਲਾਜ਼ਮਾਂ ਨਾਲ ਬਹੁਤ ਵੱਡਾ ਧੋਖਾ ਕੀਤਾ ਗਿਆ ਹੈ। ਪੰਜਾਬ ਦੇ ਮੁਲਾਜ਼ਮਾਂ ਦੀਆਂ ਡੀ.ਏ. ਦੀਆਂ ਕਿਸ਼ਤਾਂ 01.07.2015 ਤੋਂ ਪੈਂਡਿੰਗ ਹਨ, ਜਿਹੜੀਆਂ ਕਿ ਲਗਭੱਗ 178 ਮਹੀਨਿਆਂ ਦੀਆਂ ਬਣਦੀਆਂ ਹਨ।ਸਪੀਕਰ ਸਾਹਿਬ, 28 ਫੀਸਦੀ ਡੀ.ਏ. ਪੈਡਿੰਗ ਹੈ। ਸਪੀਕਰ ਸਾਹਿਬ, ਜਿਹੜਾ ਇਕ ਸੇਵਾਦਾਰ ਹੈ, ਉਸ ਦਾ ਲਗਭੱਗ 71 ਹਜ਼ਾਰ ਰੁਪਿਆ ਅਤੇ ਜਿਹੜਾ ਗਜ਼ਟਿਡ ਅਫਸਰ ਹੈ, ਉਸ ਦਾ ਲਗਭੱਗ ਢਾਈ ਲੱਖ ਰੁਪਿਆ ਸਰਕਾਰ ਕੋਲ ਬਕਾਇਆ ਖੜਾ ਹੈ, ਜਿਹੜਾ ਤੁਰੰਤ ਜਾਰੀ ਕੀਤਾ ਜਾਣਾ ਚਾਹੀਦਾ ਹੈ। ਇਹ ਬਹੁਤ ਵੱਡਾ ਬਕਾਇਆ ਹੈ ਪਰ ਸਾਡੇ ਵਿੱਤ ਮੰਤਰੀ ਜੀ ਇਸ ਬਾਰੇ ਬਿਲਕੁਲ ਚੁੱਪ ਹਨ ਅਤੇ ਇਨ੍ਹਾਂ ਨੇ ਕਿਹਾ ਕਿ ਅਸੀਂ 01.07.2021 ਤੋਂ ਪੇਅ ਕਮਿਸ਼ਨ ਲਾਗੂ ਕਰਾਂਗੇ। ਉਹ ਵੀ ਕਲੀਅਰ ਨਹੀਂ ਦੱਸਿਆ ਕਿ ਇਹ ਪੇਅ ਕਮਿਸ਼ਨ 01.01.2016 ਤੋਂ ਲਾਗੂ ਹੋਵੇਗਾ ਜਾਂ ਹੁਣ ਤੋਂ ਲਾਗੂ ਹੋਵੇਗਾ ਅਤੇ ਇਸ ਦਾ ਬਕਾਇਆ ਕਦੋਂ ਮਿਲੇਗਾ। ਇਹ ਪੇਅ ਕਮਿਸ਼ਨ 01.01.2016 ਤੋਂ ਲਾਗੂ ਹੋਣਾ ਬਣਦਾ ਹੈ। ਇਹ ਪੰਜਾਬ ਦੇ ਮੁਲਾਜ਼ਮਾਂ ਨਾਲ ਬਹੁਤ ਵੱਡਾ ਧੋਖਾ ਹੈ। ਜਦੋਂ ਪੰਜਾਬ ਵਿਧਾਨ ਸਭਾ ਵਿਚ ਬਜਟ ਪੇਸ਼ ਹੋ ਰਿਹਾ ਸੀ ਉਸ ਸਮੇਂ ਪੰਜਾਬ ਦੇ ਸਮੂਹ ਮੁਲਾਜ਼ਮ ਖਾਸ ਤੌਰ ਤੇ ਸਕੱਤਰੇਤ ਦੇ ਮੁਲਾਜ਼ਮ ਵਿਧਾਨ ਸਭਾ ਨੂੰ ਘੇਰੀ ਬੈਠੇ ਸੀ।ਇਸ ਬਜਟ ਤੇ ਸਭ ਤੋਂ ਸ਼ਾਰਪ ਰਿਐਕਸ਼ਨ ਪੰਜਾਬ ਦੇ ਮੁਲਾਜ਼ਮਾਂ ਦਾ ਆਇਆ ਹੈ ਕਿਉਂਕਿ ਕੈਪਟਨ ਸਾਹਿਬ ਦੀ ਕਾਂਗਰਸ ਸਰਕਾਰ ਨੇ ਪੰਜਾਬ ਦੇ ਮੁਲਾਜ਼ਮਾਂ ਨਾਲ ਬਹੁਤ ਵੱਡਾ ਧੋਖਾ ਕੀਤਾ ਹੈ। ਜਿਹੜੇ ਵਾਅਦੇ ਸਰਕਾਰ ਨੇ 2017 ਵਿਚ ਕੀਤੇ ਸੀ, ਉਨ੍ਹਾਂ ਵਿਚੋਂ ਸਭ ਤੋਂ ਵੱਡਾ ਵਾਅਦਾ ਮੁਲਾਜ਼ਮਾਂ ਨੂੰ ਰਾਹਤ ਦੇਣ ਦਾ ਸੀ।

ਸਪੀਕਰ ਸਾਹਿਬ, ਮੈਂ ਦੇਖ ਰਿਹਾ ਸੀ ਕਿ ਕੱਲ ਪਰਸੋਂ ਤੋਂ ਕੈਪਟਨ ਸਾਹਿਬ ਦੇ ਸੋਹਲੇ ਪੜ੍ਹੇ ਜਾ ਰਹੇ ਹਨ ਕਿ ਪੰਜਾਬ ਦੇ ਵਿਚ ਰਿਜ਼ਰਵੇਸ਼ਨ ਲਾਗੂ ਹੈ। ਪੰਜਾਬ ਦੇ ਵਿਚ ਦਲਿਤਾਂ ਨੂੰ ਅਧਿਕਾਰ ਮਿਲ ਰਹੇ ਹਨ।

ਵੇਰਕਾ ਸਾਹਿਬ ਵੀ ਬੋਲ ਰਹੇ ਸੀ। ਇਹ ਅਨਾਊਂਸਮੈਂਟ ਵੀ ਹੋਈ ਹੈ ਕਿ ਸਰਕਾਰੀ ਕੰਮਾਂ ਵਿਚ 30 ਫੀਸਦੀ ਰਿਜ਼ਰਵੇਸ਼ਨ ਦਲਿਤਾਂ ਨੂੰ ਮਿਲੇਗੀ। ਇਹ ਗੱਲ ਵੇਰਕਾ ਸਾਹਿਬ ਨੇ ਵੀ ਕੋਟ ਕੀਤੀ ਸੀ।ਮੈਂ ਪੁੱਛਣਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਵਿਭਾਗ ਨੇ ਜਿਹੜੇ ਹੁਣ ਰੂਟ ਜਾਰੀ ਕੀਤੇ ਹਨ, ਕੀ ਉਨ੍ਹਾਂ ਵਿਚ ਰਿਜ਼ਰਵੇਸ਼ਨ ਮਿਲ ਗਈ? ਨਾ ਐਸ.ਸੀ. ਨੂੰ ਮਿਲੀ, ਨਾ ਬੀ.ਸੀ. ਨੂੰ ਮਿਲੀ ਨਾ ਕਿਸੇ ਹੋਰ ਨੂੰ ਮਿਲੀ। ਮੇਰੇ ਕਹਿਣ ਦਾ ਭਾਵ ਹੈ 2017 ਤੋਂ ਹਰ ਬਜਟ ਵਿਚ ਅਨਾਊਂਸਮੈਂਟਾਂ ਹੁੰਦੀਆਂ ਹਨ ਪਰ ਅਨਾਊਂਸਮੈਂਟਾਂ ਦਾ ਕੇਵਲ 25-30 ਫੀਸਦੀ ਹਿੱਸਾ ਹੀ ਲਾਗੂ ਹੁੰਦਾ ਹੈ। 2017 ਵਿਚ ਇਨ੍ਹਾਂ ਗੱਲ ਕੀਤੀ ਸੀ ਪੰਜ ਮਰਲੇ ਪਲਾਟ ਦੇਣ ਦੀ, ਗੱਲ ਕੀਤੀ ਸੀ 2500 ਰੁਪਏ ਪੈਨਸ਼ਨ ਦੇਣ ਦੀ, ਗੱਲ ਕੀਤੀ ਸੀ ਇਕ ਲੱਖ ਰੁਪਿਆ ਘਰ ਬਣਾਉਣ ਲਈ ਦੇਣ ਦੀ, ਗੱਲ ਕੀਤੀ ਸੀ ਕਿ ਸਕਾਲਰਸ਼ਿਪ ਦੇਣ ਦੀ। ਕਾਂਗਰਸ ਪਾਰਟੀ ਵਾਲੇ ਸਟੇਜਾਂ ਤੇ ਜਾ ਕੇ ਕਹਿੰਦੇ ਹੁੰਦੇ ਸੀ ਕਿ 1200 ਕਰੋੜ ਰੁਪਏ ਦਾ ਸਕਾਲਰਸ਼ਿਪ ਘਪਲਾ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਨੇ ਕੀਤਾ ਹੈ। ਜਦੋਂ ਅਸੀਂ ਸਰਕਾਰ ਵਿਚ ਆਵਾਂਗੇ ਤਾਂ ਇਨ੍ਹਾਂ ਨੂੰ ਸਜ਼ਾ ਦਿਆਂਗੇ, ਜੇਲਾਂ ਵਿਚ ਡੱਕਾਂਗੇ ਅਤੇ ਰਿਕਵਰ ਕਰਾਂਗੇ ਅਤੇ ਵਿਦਿਆਰਥੀਆਂ ਨੂੰ ਪੈਸਾ ਦਿਆਂਗੇ। ਪਰ ਅੱਜ 4 ਸਾਲ ਬੀਤ ਚੁੱਕੇ ਹਨ ਬੱਚਿਆਂ ਨੂੰ ਪੈਸੇ ਤਾਂ ਕੀ ਮਿਲਣੇ ਸੀ ਸਗੋਂ ਘਪਲੇਬਾਜ਼ ਵੀ ਨਹੀਂ ਫੜੇ ਗਏ। ਸੋ, ਮੈਂ ਸਮਝਦਾ ਹਾਂ ਕਿ ਅੱਜ ਵਿਦਿਆਰਥੀਆਂ ਦਾ 1200 ਕਰੋੜ ਰੁਪਿਆ ਵੀ ਸਰਕਾਰ ਵੱਲ ਖੜਾ ਹੈ। ਇਸ ਨਾਲ ਵਿਦਿਆਰਥੀਆਂ ਦੀਆਂ ਲੱਖਾਂ ਡਿਗਰੀਆਂ ਰੋਕੀਆਂ ਹੋਈਆਂ ਹਨ। ਜਦੋਂ ਵੇਰਕਾ ਸਾਹਿਬ ਬੋਲ ਰਹੇ ਸੀ ਤਾਂ ਮੈਨੂੰ ਪੰਜਾਬ ਯੂਨੀਵਰਸਿਟੀ ਦੇ ਬੱਚਿਆਂ ਨੇ ਮੈਸੇਜ ਭੇਜਿਆ ਕਿ 7000 ਡਿਗਰੀਆਂ ਪੰਜਾਬ ਯੂਨੀਵਰਸਿਟੀ ਦੇ ਬੱਚਿਆਂ ਦੀ ਸਰਕਾਰ ਨੇ ਰੋਕੀਆਂ ਹਨ। ਪੰਜਾਬ ਯੂਨੀਵਰਸਿਟੀ ਦੇ ਵਿੱਚ ਜਿਹੜੇ ਪੰਜਾਬ ਦੇ ਵਿਦਿਆਰਥੀ ਪੜ੍ਹਦੇ ਹਨ ਉਨ੍ਹਾਂ ਨੂੰ ਸਕਾਲਰਸ਼ਿਪ ਪੰਜਾਬ ਨੇ ਦੇਣਾ ਹੈ। ਉਹ ਰੋਕੀਆਂ ਹੋਈਆਂ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਜਿੰਨੇ ਵਾਅਦੇ ਕੈਪਟਨ ਸਾਹਿਬ ਨੇ ਕੀਤੇ ਸਨ, ਉਨ੍ਹਾਂ ਵਿੱਚੋਂ ਇੱਕ ਵੀ ਵਾਅਦਾ ਪੂਰਾ ਨਹੀਂ ਹੋਇਆ ਹੈ। ਜੇ ਗੱਲ ਕੀਤੀ ਜਾਵੇ ਕਿਸਾਨੀ ਕਰਜ਼ੇ ਦੀ ਤਾਂ ਹੁਣ ਤੱਕ 7700 ਕਰੋੜ ਰੁਪਿਆ ਰੱਖਿਆ ਗਿਆ। ਵਾਅਦੇ ਤਾਂ ਬਹੁਤ ਕੀਤੇ ਸਨ। ਸਰਦਾਰ ਨਵਜੋਤ ਸਿੰਘ ਸਿੱਧੂ ਵੀ ਉਸ ਸਮੇਂ ਬਹੁਤ ਬੋਲਦੇ ਸਨ, ਬਾਜਵਾ ਸਾਹਿਬ ਤੇ ਕੈਪਟਨ ਸਾਹਿਬ ਵੀ ਬੋਲਦੇ ਹੁੰਦੇ ਸੀ, ਸ਼੍ਰੀ ਸ਼ੁਨੀਲ ਜਾਖੜ ਜੀ ਵੀ ਬੋਲਦੇ ਸਨ ਕਿ ਕਿਸਾਨਾਂ ਦਾ ਕਰਜ਼ਾ ਮੁਆਫ ਹੋਵੇਗਾ। ਚਾਹੇ ਉਹ ਪ੍ਰਾਈਵੇਟ ਆੜ੍ਹਤੀਏ ਦਾ ਹੈ, ਚਾਹੇ ਸਹਿਕਾਰੀ ਜਾਂ ਸਰਕਾਰੀ ਬੈਂਕਾਂ ਦਾ ਹੈ। ਜਿਸ ਦਾ ਮਰਜ਼ੀ ਹੋਵੇ ਅਸੀਂ ਕਰਜ਼ਾ ਮੁਆਫ ਕਰਾਂਗੇ। ਲਗਭਗ ਉਸ ਸਮੇਂ ਉਹ 90 ਹਜ਼ਾਰ ਕਰੋੜ ਰੁਪਏ ਦਾ ਬਣਦਾ ਸੀ। ਐਫ.ਐਮ ਸਾਹਿਬ ਨੇ ਅਨਾਉਂਸ ਕੀ ਕੀਤਾ ਕਿ ਸਿਰਫ 10 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਮੁਆਫ ਕਰਾਂਗੇ। ਉਸ 10,000 ਕਰੋੜ ਰੁਪਏ ਦੇ ਵਿੱਚੋਂ 7700 ਕਰੋੜ ਰੁਪਏ ਕਰਜ਼ਾ ਸੀ ਤੇ ਮੁਆਫ 4600 ਕਰੋੜ ਰੁਪਿਆ ਹੋਇਆ। ਹੁਣ 1712 ਕਰੋੜ ਰੁਪਿਆ ਰੱਖਿਆ

ਹੈ।ਮੁਆਫ ਕਿੰਨਾਂ ਹੋਵੇਗਾ ਇਹ ਤਾਂ ਸਮਾਂ ਦੱਸੇਗਾ। ਮੇਰੇ ਕਹਿਣ ਦਾ ਭਾਵ ਹੈ ਕਿ ਕਿਸਾਨ ਦੇ ਨਾਲ ਬਹੁਤ ਵੱਡੀ ਠੱਗੀ ਹੋਈ ਹੈ। ਜਿਹੜੇ 2 ਪਿਓ ਪੁੱਤ ਦਸੂਹਾ ਦੇ ਵਿੱਚ ਮਾਰੇ ਗਏ ਹਨ, ਉਨ੍ਹਾਂ ਨੂੰ ਸਹਿਕਾਰੀ ਬੈਂਕ ਦਾ ਨੋਟਿਸ ਗਿਆ ਸੀ ਕਿ ਤੁਹਾਡੀ ਜ਼ਮੀਨ ਕੁਰਕ ਕਰ ਦੇਆਂਗੇ, ਤੁਹਾਨੂੰ ਜੇਲ੍ਹ ਭੇਜ ਦਿਆਂਗੇ। ਇਸੇ ਡਰ ਦੇ ਮਾਰੇ ਉਨ੍ਹਾਂ ਦੋਨਾਂ ਨੇ ਸੁਸਾਈਡ ਕਰ ਲਈ ਅਤੇ ਸੁਸਾਈਡ ਨੋਟ ਦੇ ਵਿੱਚ ਲਿਖਿਆ ਕਿ ਪੰਜਾਬ ਦਾ ਮੁੱਖ ਮੰਤਰੀ, ਕਾਂਗਰਸ ਪਾਰਟੀ ਦਾ ਮੁੱਖ ਮੰਤਰੀ, ਮੋਦੀ ਸਾਹਿਬ ਜ਼ਿੰਮੇਵਾਰ ਹਨ, ਕਿਉਂਕਿ ਉਨ੍ਹਾਂ ਨੇ ਅਨਾਉਂਸਮੈਂਟ ਕੀਤੀ ਸੀ। ਇਹ ਬਹੁਤ ਵੱਡਾ ਧੋਖਾ ਪੰਜਾਬ ਦੇ ਕਿਸਾਨਾਂ ਨਾਲ ਹੋਇਆ ਹੈ। ਇਸ ਤੋਂ ਬਿਨਾਂ ਗੱਲ ਘਰ ਘਰ ਰੁਜ਼ਗਾਰ ਦੀ ਕੀਤੀ ਸੀ ਕਿ ਅਸੀਂ ਰੁਜ਼ਗਾਰ ਦੇਆਂਗੇ, ਘਰ ਘਰ ਨੌਕਰੀਆਂ ਦੇਆਂਗੇ। ਮੈਂ ਹੈਰਾਨ ਹੋਇਆ। ਮੈਂ ਆਪਣੇ ਹਲਕੇ ਦਿੜ੍ਹਬੇ ਦੇ ਵਿੱਚ ਪੁੱਛਿਆ, ਇਥੇ ਧੀਮਾਨ ਸਾਹਿਬ ਵੀ ਬੈਠੇ ਹਨ। ਫੈਕਟਰੀਆਂ ਵਿੱਚ ਜਾ ਜਾ ਕੇ, ਦੁਕਾਨਾਂ ਵਿੱਚ ਜਾ ਜਾ ਕੇ ਡਾਟਾ ਇੱਕਠਾ ਕੀਤਾ ਗਿਆ ਕਿ ਤੁਹਾਡੀ ਫੈਕਟਰੀ ਦੇ ਵਿੱਚ ਕਿੰਨੇ ਮੁਲਾਜ਼ਮ ਹਨ, ਦੁਕਾਨ ਵਿੱਚ ਕਿੰਨੇ ਨੌਕਰ ਲੱਗੇ ਹਨ। ਨਾਮ ਲਏ ਅਤੇ ਪੋਰਟਲ ਤੇ ਚੜ੍ਹਾ ਦਿੱਤੇ ਅਤੇ ਕਹਿੰਦੇ ਹਨ ਕਿ ਅਸੀਂ 16 ਲੱਖ ਲੋਕਾਂ ਨੂੰ ਰੁਜ਼ਗਾਰ ਦਿੱਤਾ। ਇਹ ਬਹੁਤ ਵੱਡਾ ਧੋਖਾ ਪੰਜਾਬ ਦੇ ਨੋਜੁਆਨਾਂ ਨਾਲ ਹੋਇਆ ਹੈ। ਗੱਲ ਕੀਤੀ ਗਈ ਸੀ ਕਿ 2500 ਰੁਪਿਆ ਰੁਜ਼ਗਾਰ ਭੱਤਾ ਦਿੱਤਾ ਜਾਵੇਗਾ। ਇੱਕ ਰੁਪਿਆ ਵੀ ਪਿਛਲੇ 4-5 ਸਾਲਾਂ ਦੌਰਾਨ ਨਹੀਂ ਰੱਖਿਆ ਗਿਆ। ਪੰਜਾਬ ਦੇ ਬੇਰੁਜ਼ਗਾਰਾਂ ਨੂੰ ਕੁਝ ਨਹੀਂ ਮਿਲਿਆ। ਸਰਕਾਰ ਨੇ ਸਾਲ 2017 ਵਿੱਚ ਜਿਹੜੇ ਵਾਅਦੇ ਕੀਤੇ ਸਨ, ਉਨ੍ਹਾਂ ਵਾਅਦਿਆਂ ਵਿੱਚੋਂ ਇੱਕ ਵੀ ਵਾਅਦਾ ਇਸ ਬਜਟ ਦੇ ਰਾਹੀਂ ਜਾਂ ਪਿਛਲੇ ਬਜਟਾਂ ਦੇ ਰਾਹੀਂ ਨਹੀਂ ਰੱਖਿਆ ਗਿਆ। ਪੰਜਾਬ ਵਿੱਚ ਸਸਤੀ ਬਿਜਲੀ ਦੀ ਗੱਲ ਕੀਤੀ ਗਈ ਸੀ। ਕੈਪਟਨ ਸਾਹਿਬ ਦੇ ਜਾਂ ਸ਼੍ਰੀ ਸੁਨੀਲ ਜਾਖੜ ਜੀ ਦੇ ਜਾਂ ਹੋਰ ਨੇਤਾ ਸਾਹਿਬਾਨ ਦੇ ਕਢਵਾ ਕੇ ਦੇਖ ਲਓ ਕਿ ਜਿਹੜੇ power purchase agreement ਜਿਹੜੇ ਮਹਿੰਗੀ ਬਿਜਲੀ ਦੇ ਐਗਰੀਮੈਂਟ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੇ ਸਾਲ 2017 ਤੋਂ ਪਹਿਲਾਂ ਕੀਤੇ ਹਨ, ਪ੍ਰਾਈਵੇਟ ਕੰਪਨੀਆਂ ਨਾਲ ਕੀਤੇ ਹਨ, ਅੰਬਾਨੀਆਂ ਅਡਾਨੀਆਂ ਦੀਆਂ ਕੰਪਨੀਆਂ ਨਾਲ ਕੀਤੇ ਹਨ, ਇਹ ਕਹਿੰਦੇ ਸੀ ਜਦੋਂ ਅਸੀਂ ਆਵਾਂਗੇ ਤਾਂ ਉਸ ਨੂੰ ਰੱਦ ਕਰਾਂਗੇ, ਰਿਵੀਊ ਕਰਾਂਗੇ, ਖਤਮ ਕਰਾਂਗੇ ਅਤੇ ਪੰਜਾਬ ਵਿੱਚ ਸਸਤੀ ਬਿਜਲੀ ਦਿਆਂਗੇ। ਲੇਕਿਨ ਅਫਸੋਸ ਹੁਣ ਤੱਕ ਕੈਪਟਨ ਸਾਹਿਬ ਦੀ ਅਗਵਾਈ ਵਿੱਚ 14 ਵਾਰ ਬਿਜਲੀ ਦੇ ਰੇਟ ਵਧੇ ਹਨ। ਰੱਦ ਜਾਂ ਰਿਵੀਊ ਤਾਂ ਕੀ ਕਰਨੇ ਸੀ। ਪਿਛਲੀ ਵਾਰ ਕੈਪਟਨ ਸਾਹਿਬ ਕਿਤਾਬ ਲੈ ਕੇ ਆਏ ਸਨ, ਕਹਿੰਦੇ ਆਹ ਕੱਚਾ ਚਿੱਠਾ ਮੈਂ ਅਕਾਲੀਆਂ ਦਾ ਬੀ.ਜੇ.ਪੀ. ਦਾ ਤਿਆਰ ਕਰ ਲਿਆ ਹੈ, ਇਹ white paper ਹੈ ਅਗਲੇ ਸੈਸ਼ਨ ਵਿੱਚ ਰੱਖਾਂਗਾ। ਪਤਾ ਨਹੀਂ ਕਿਥੇ ਲੈ ਗਏ, ਇਹ ਕਿਉਂ ਡਰ ਗਏ ਹਨ। ਇਸ ਤਰ੍ਹਾਂ ਲੱਗਦਾ ਹੈ ਕਿ ਜਿਹੜੀਆਂ ਅਡਾਨੀਆਂ ਅੰਬਾਨੀਆਂ ਦੀਆਂ ਕੰਪਨੀਆਂ ਜੋ ਇਨ੍ਹਾਂ ਨੂੰ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) **

ਦਿੰਦੀਆਂ ਸਨ ਉਹ ** ਸ਼ਾਇਦ ਹੁਣ ਇੱਧਰ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਜਾਣ ਲੱਗ ਗਈ ਤਾਂ ਉਹ ਅੱਜ ਤੱਕ ਪੇਸ਼ ਨਹੀਂ ਹੋਇਆ। ਸਪੀਕਰ ਸਾਹਿਬ, ਇਹ ਤੁਹਾਡੇ ਧਿਆਨ ਵਿੱਚ ਹੈ, ਉਸ ਦਿਨ ਹਾਊਸ ਵਿੱਚ ਇਸੇ ਗੱਲ ਕਰਕੇ ਬਚ ਕੇ ਨਿਕਲੇ ਸੀ, ਕਹਿੰਦੇ ਸੀ ਕਿਤਾਬ ਤਿਆਰ ਕਰ ਲਈ ਹੈ, white paper ਤਿਆਰ ਕਰ ਲਿਆ ਹੈ, ਲੈ ਕੇ ਆਵਾਂਗਾ ਪਰ ਅਫਸੋਸ ਉਸੇ ਤਰ੍ਹਾਂ ਇਨ੍ਹਾਂ ਕੰਪਨੀਆਂ ਦੇ ਰਾਹੀਂ ਪੰਜਾਬ ਸਰਕਾਰ ਕਰ ਰਹੀ ਹੈ। ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਜਦੋਂ ਸਾਲ 2017 ਦੇ ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਗਈ ਹੈ ਉਸ ਸਮੇਂ ਲਗਭਗ 1,82,000 ਕਰੋੜ ਰੁਪਏ ਦਾ ਕਰਜ਼ਾ ਸੀ ਜਿਹੜਾ ਕਿ ਹੁਣ ਵੱਧ ਕੇ 2,73,703 ਕਰੋੜ ਰੁਪਏ ਦਾ ਹੋ ਗਿਆ। ਪਿਛਲੇ ਬਜਟ ਸੈਸ਼ਨ ਦੇ ਵਿੱਚ ਬਾਦਲ ਸਾਹਿਬ ਨੇ 2,48,000 ਕਰਜ਼ਾ ਕੋਟ ਕੀਤਾ ਸੀ ਲਗਭਗ 1,00,000 ਕਰੋੜ ਰੁਪਏ ਦਾ ਕਰਜ਼ਾ ਪੰਜਾਬ ਦੇ ਉੱਤੇ ਵੱਧ ਗਿਆ ਹੈ। ਪੰਜਾਬ ਦਾ ਬਜਟ 1,68,000 ਕਰੋੜ ਰੁਪਏ ਦਾ ਬਜਟ ਹੈ। ਉਧਰ ਲਗਭਗ 1,00,000 ਕਰੋੜ ਰੁਪਏ ਦਾ ਕਰਜ਼ਾ ਵੱਧ ਗਿਆ ਹੈ। ਪੰਜਾਬ ਕਿਸ ਤਰ੍ਹਾਂ ਤਰੱਕੀ ਕਰੇਗਾ।ਅਸੀਂ ਤਰੱਕੀ ਕਰਨ ਦੀਆਂ ਗੱਲਾਂ ਕਰਦੇ ਹਾਂ। ਤਰੱਕੀ ਤਾਂ ਹੀ ਹੋਵੇਗੀ ਜੇਕਰ ਪੰਜਾਬ ਵਿੱਚੋਂ ਮਾਫੀਆ ਰਾਜ ਦਾ ਖਾਤਮਾ ਹੋਵੇਗਾ। ਕੈਪਟਨ ਸਾਹਿਬ ਨੇ ਸਹੁੰ ਖਾਦੀ ਸੀ ਕਿ ਮੈਂ ਪੰਜਾਬ ਵਿੱਚੋਂ ਸ਼ਰਾਬ ਮਾਫੀਆ, ਟਰਾਂਸਪੋਰਟ ਮਾਫੀਆ, ਡਰੱਗ ਮਾਫੀਆ ਖਤਮ ਕਰਾਂਗਾ ਅਤੇ ਪੰਜਾਬ ਵਿੱਚ ਸਾਰੇ ਚਲਦੇ ਮਾਫੀਏ ਖਤਮ ਕਰਾਂਗਾ। ਲੇਕਿਨ ਅਫਸੋਸ ਜਿਹੜੇ ਮਾਫੀਏ ਦੇ ਜਨਮ ਦਾਤਾ ** **, ਜਿਹੜੇ ਮਾਫੀਏ ਦੇ ਜਨਮ ਦਾਤਾ **** **** ਹਨ, ਜਿਹੜੇ ਮਾਫੀਏ ਦੇ ਜਨਮ ਦਾਤਾ **** **** ਹਨ, ਉਨ੍ਹਾਂ ਨੇ ਮਾਫੀਆ ਸ਼ੁਰੂ ਕੀਤਾ ਸੀ, ਅੱਜ ਉਹ ਕੈਪਟਨ ਸਾਹਿਬ ਦੀ ਅਗਵਾਈ ਵਿੱਚ ਵਧ ਫੁੱਲ ਰਿਹਾ ਹੈ, ਉਸੇ ਤਰ੍ਹਾਂ ਚੱਲ ਰਿਹਾ ਹੈ।

**ਮਾਨਯੋਗ ਸਪੀਕਰ** : ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ**: ਸਪੀਕਰ ਸਾਹਿਬ, ਬਿਨਾ ਮਤਲਬ ਝੂਠ ਬੋਲ ਰਹੇ ਹਨ, ਇਹ ਕੋਈ ਤਰੀਕਾ ਹੈ?

**ਸਰਦਾਰ ਹਰਪਾਲ ਸਿੰਘ ਚੀਮਾ** : ਤੁਸੀਂ ਦੱਸ ਦਿਉ ਕਿ ਕਿਹੜਾ ਤਰੀਕਾ ਹੈ। ਕੀ ਕਰਜ਼ਾ ਚੜ੍ਹਿਆ ਨਹੀਂ? ਸਪੀਕਰ ਸਾਹਿਬ, ਕੀ ਕਰਜ਼ਾ ਨਹੀਂ ਚੜ੍ਹਿਆ? ਕੀ ਪੰਜਾਬ ਵਿੱਚ ਡਰੱਗਜ਼ ਨਾਲ ਨੌਜਵਾਨ ਨਹੀਂ ਮਰੇ? ਕੀ ਪੰਜਾਬ ਵਿੱਚ ਇਨ੍ਹਾਂ ਨੇ ਚਿੱਟਾ ਨਹੀਂ ਲਿਆਂਦਾ? ਹੁਣ ਇਹ ਆਪਣੀ ਜ਼ਿੰਮੇਵਾਰੀ ਤੋਂ ਨਾ ਭੱਜਣ। ਲੇਕਿਨ ਸਾਹਮਣੇ ਵਾਲੇ ਵੀ ਨਹੀਂ ਬਚ ਸਕਦੇ। ਕਿਉਂਕਿ ਇਨ੍ਹਾਂ ਨੇ ਮੱਥੇ ਨੂੰ ਗੁਟਕਾ ਸਾਹਿਬ ਲਗਾ ਕੇ ਸਹੁੰ ਖਾਧੀ ਦੀ, ਇਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਵਿੱਚੋਂ ਨਸ਼ਾ ਖਤਮ ਕਰਾਂਗੇ। ਲੇਕਿਨ ਉਹੀ ਕੁਝ ਹੋ ਰਿਹਾ ਹੈ। ਪੰਜਾਬ ਵਿੱਚ

ਸ਼ਰਾਬ ਕਾਰਪੋਰੇਸ਼ਨ ਬਣਾਉਣ ਦੀ ਗੱਲ ਹੋਈ ਸੀ ਕਿ ਪੰਜਾਬ ਵਿੱਚ ਸ਼ਰਾਬ ਕਾਰਪੋਰੇਸ਼ਨ ਬਣਾਵਾਂਗੇ ਅਤੇ ਪੰਜਾਬ ਵਿੱਚ ਮਾਲੀਆ ਇਕੱਠਾ ਕਰਾਂਗੇ। ਗੱਲ ਚੱਲੀ ਸੀ, ਪੰਜਾਬ ਵਿੱਚ ਰੇਤ ਕਾਰਪੋਰੇਸ਼ਨ ਬਣਾਉਣ ਦੀ। ਸਿੱਧੂ ਸਾਹਿਬ ਬੈਠੇ ਹਨ। ਸਿੱਧੂ ਸਾਹਿਬ ਇਹ ਮਾਡਲ ਲੈ ਕੇ ਆਏ ਸਨ। ਕਈ ਵਾਰ ਪ੍ਰੈਸ ਕਾਨਫਰੰਸ ਕਰਦੇ ਹਨ, ਕਿਉਂਕਿ ਇੱਥੇ ਸ਼ਾਇਦ ਬੋਲਣ ਦਾ ਮੌਕਾ ਘੱਟ ਮਿਲਦਾ ਹੈ। ਸਿੱਧੂ ਸਾਹਿਬ ਬੈਠੇ ਹਨ, ਤੁਸੀਂ ਇੱਥੇ ਦੱਸ ਦਿਆ ਕਰੋ। ਤੁਸੀਂ ਪ੍ਰੈਸ ਕਾਨਫਰੰਸ ਜ਼ਰੀਏ ਦੱਸਦੇ ਹੋ ਕਿ ਸਾਡੇ ਕੋਲ ਇਹ ਮਾਡਲ ਹੈ। ਇੱਥੇ ਦੱਸ ਦਿਆ ਕਰੋ ਤਾਂ ਕਿ ਸ਼ਾਇਦ ਸੀ.ਐਮ. ਸਾਹਿਬ ਨੂੰ ਸਮਝ ਆ ਜਾਵੇ ਕਿ ਰੇਤ ਮਾਫੀਏ ਨੂੰ ਖਤਮ ਕਰਨ ਲਈ ਰੇਤ ਕਾਰਪੋਰੇਸ਼ਨ ਬਣਾਉਣੀ ਚਾਹੀਦੀ ਹੈ। ਇੱਥੇ ਵੀ ਦੱਸਿਆ ਕਰੋ। ਮੈਂ ਇਸ ਲਈ ਹੀ ਤੁਹਾਨੰ ਵਾਰ ਵਾਰ ਕਹਿੰਦਾ ਹਾਂ।

ਸਪੀਕਰ ਸਾਹਿਬ, ਆਪਣੀ ਗੱਡੀ ਆਪਣਾ ਰੋਜ਼ਗਾਰ ਦਮ ਤੋੜ ਗਿਆ। ਸਪੀਕਰ ਸਾਹਿਬ ਹਰਾ ਟਰੈਕਟਰ ਦਮ ਤੋੜ ਗਿਆ। ਇਹ ਜਿਹੜੀਆਂ ਅਨਾਊਂਸਮੈਂਟਾਂ ਸੀ, ਜਿਹੜੀਆਂ 2017 ਵਿੱਚ ਸ਼ੁਰੂ ਕੀਤੀਆਂ ਸਨ, ਉਹ ਲਗਾਤਾਰ 2021 ਤੱਕ ਆਉਂਦੀਆਂ ਆਉਂਦੀਆਂ ਦਮ ਤੋੜ ਗਈਆਂ ਹਨ। ਜਿਹੜੀਆਂ 2021 ਵਿੱਚ ਹੋਣੀਆਂ ਹਨ, ਮੈਨੂੰ ਲੱਗਦਾ ਹੈ ਕਿ ਅਗਲੇ 2-3 ਮਹੀਨਿਆਂ ਵਿੱਚ ਦਮ ਤੋੜ ਜਾਣਗੀਆਂ। ਜਿੰਨੀਆਂ ਅਨਾਊਂਸਮੈਂਟਾਂ ਸਰਕਾਰ ਨੇ ਕੀਤੀਆਂ ਹਨ, ਜਿਹੜੀਆਂ ਚਾਹੇ ਸਾਡੀਆਂ ਮਾਵਾਂ ਭੈਣਾਂ ਲਈ ਕੀਤੀ ਹੈ ਕਿ ਅਸੀਂ 1 ਜੁਲਾਈ ਤੋਂ ਮੁਫਤ ਸਫਰ ਦੇਵਾਂਗੇ, ਪੈਨਸ਼ਨ ਦੇਵਾਂਗੇ, ਵਾਅਦੇ ਤਾਂ ਪੰਜ ਸਾਲ ਲਈ ਕੀਤੇ ਸਨ, ਸਪੀਕਰ ਸਾਹਿਬ। ਵਾਅਦੇ 5 ਸਾਲ ਲਈ ਕੀਤੇ ਸਨ, ਪਰ ਲਾਗੂ ਸਿਰਫ 5 ਮਹੀਨਿਆਂ ਲਈ ਹੋ ਰਹੇ ਹਨ। ਸਿਰਫ 5 ਮਹੀਨਿਆਂ ਲਈ ਲਾਗੂ ਹੋ ਰਹੇ ਹਨ ਜਦੋਂ ਕਿ ਵਾਅਦੇ 5 ਸਾਲ ਲਈ ਕੀਤੇ ਸਨ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਨਾਲ ਠੱਗੀ ਮਾਰੀ ਗਈ ਹੈ, ਇਹ ਝੂਠ ਦਾ ਪੁਲੰਦਾ ਮਨਪ੍ਰੀਤ ਸਿੰਘ ਬਾਦਲ ਲਗਾਤਾਰ ਪੜ੍ਹਦੇ ਆ ਰਹੇ ਹਨ। ਇਹ ਬੜੇ ਐਕਸਪਰਟ ਹਨ। ਇਹ ਅੰਕੜਿਆਂ ਦਾ ਹੇਰ ਫੇਰ ਕਰਨਾ ਜਾਣਦੇ ਹਨ। ਅੰਕੜਿਆਂ ਦਾ ਹੇਰ ਫੇਰ ਕਰਨਾ ਜਾਣਦੇ ਹਨ, ਤਾਂ ਹੀ ਇਨ੍ਹਾਂ ਨੂੰ ਇਹ ਡਿਪਾਰਟਮੈਂਟ ਨੂੰ ਸਾਂਭਦਿਆਂ ਨੂੰ ਬੜਾ ਲੰਬਾ ਅਰਸਾ ਹੋ ਗਿਆ ਹੈ। ਸੋ, ਲਗਾਤਾਰ ਹੇਰ ਫੇਰ ਕਰਕੇ ਬਜਟ ਪੇਸ਼ ਕਰਦੇ ਰਹੇ ਹਨ। ਸੋ, ਮੈਂ ਇਸ ਬਜਟ ਦੀ ਨਿੰਦਾ ਕਰਦਾ ਹੈ, ਇਹ ਬਜਟ ਬਿਲਕੁਲ ਪੰਜਾਬ ਵਿਰੋਧੀ ਬਜਟ ਹੈ। ਪੰਜਾਬ ਦੇ ਲੋਕਾਂ ਨੂੰ ਨਿਰਾਸ਼ ਕਰਨ ਵਾਲਾ ਬਜਟ ਹੈ। ਪੰਜਾਬ ਦੇ ਮੁਲਾਜ਼ਮਾਂ ਨੂੰ, ਪੰਜਾਬ ਦੇ ਦਲਿਤਾਂ ਨੂੰ, ਪੰਜਾਬ ਦੇ ਕਿਸਾਨਾਂ ਨੂੰ, ਪੰਜਾਬ ਦੇ ਨੌਜਵਾਨਾਂ ਨੂੰ, ਪੰਜਾਬ ਦੇ ਵਪਾਰੀਆਂ ਨੂੰ ਇਸ ਬਜਟ ਨੇ ਬੁਰੀ ਤਰ੍ਹਾਂ ਨਿਰਾਸ਼ ਕੀਤਾ ਹੈ। ਬਹੁਤ ਬਹੁਤ ਧੰਨਵਾਦ। (ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ** : ਚੀਮਾ ਸਾਹਿਬ, ਤੁਸੀਂ ਬੋਲੇ ਹੋ, ਕਿਸੇ ਨੇ ਇੰਟਰੱਪਟ ਨਹੀਂ ਕੀਤਾ।

**(ਇੱਕ ਆਵਾਜ਼** : ਕਿਉਂਕਿ ਸੱਚ ਬੋਲੇ ਹਨ।)

**ਮਾਨਯੋਗ ਸਪੀਕਰ** : ਨਹੀਂ ਜੀ। ਸਾਰੇ ਹੀ ਸੱਚ ਬੋਲਦੇ ਹਨ।

**ਸਰਦਾਰ ਹਰਪਾਲ ਸਿੰਘ ਚੀਮਾ : ਜੇ ਉਹ** ਝੂਠ ਬੋਲਣਗੇ ਫਿਰ ਇੰਟਰੱਪਟ ਕਰਾਂਗੇ।

**ਮਾਨਯੋਗ ਸਪੀਕਰ** : ਨਹੀਂ ਜੀ। ਹੁਣ ਮੈਂ ਤੁਹਾਨੂੰ ਇਹ ਰਿਕੁਐਸਟ ਕਰਦਾ ਹਾਂ ਕਿ ਐਫ.ਐਮ. ਸਾਹਿਬ ਨੇ ਬੋਲਣਾ ਹੈ, ਤੁਸੀਂ ਨੋਟ ਕਰ ਲਉ। ਤੁਹਾਨੂੰ ਕਿਸੇ ਗੱਲ ਤੇ ਇਤਰਾਜ਼ ਹੋਵੇਗਾ, ਮੈਂ ਬਾਅਦ ਵਿੱਚ ਐਫ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਤੁਹਾਡੇ ਹਰ ਸਵਾਲ ਦਾ ਜਵਾਬ ਦੇ ਦੇਣ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਜੇਕਰ ਝੂਠ ਬੋਲਿਆ ਤਾਂ ਵਿਰੋਧ ਕਰਾਂਗੇ ਅਤੇ ਜੇਕਰ ਸੱਚ ਬੋਲਿਆ ਤਾਂ ਫਿਰ ਤਾੜੀਆਂ ਮਾਰਾਂਗੇ।

**ਮਾਨਯੋਗ ਸਪੀਕਰ** : ਨਹੀਂ ਜੀ। (ਵਿਘਨ) (ਸ਼ੋਰ) ਗੱਲ ਸੁਣੋ। ਇਹ ਤਾਂ ਫਿਰ ਆਪਣਾ ਆਪਣਾ ਪੈਮਾਨਾ ਹੋ ਗਿਆ। (ਸ਼ੋਰ) ਇਹ ਤਾਂ ਆਪਣਾ ਆਪਣਾ ਪੈਮਾਨਾ ਹੋ ਗਿਆ। ਇਸ ਤਰ੍ਹਾਂ ਨਾ ਕਰੋ (ਵਿਘਨ) ਸੋ, ਮੈਂ ਹੁਣ ਐਫ.ਐਮ. ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ .......

(ਇਸ ਸਮੇਂ ਸ਼੍ਰੀ ਅਮਨ ਅਰੋੜਾ, ਐਮ.ਐਲ.ਏ. ਆਮ ਆਦਮੀ ਪਾਰਟੀ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲਣ ਲੱਗ ਪਏ ਸਨ)

**ਮਾਨਯੋਗ ਸਪੀਕਰ** : ਬੱਸ ਹੁਣ ਬੈਠ ਜਾਉ। ਤੁਸੀਂ ਬੋਲ ਚੁੱਕੇ ਹੋ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਇੰਟਰੱਪਟ ਕਰ ਲੈਣ ਦਿਉ ਜੀ। ਕੋਈ ਪ੍ਰਾਬਲਮ ਨਹੀਂ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਕੱਲ੍ਹ ਬਜਟ ਤੇ ਬੋਲ ਲਏ ਹੋ, ਅੱਜ ਨਹੀਂ ਬੋਲਣਾ। (ਸ਼ੋਰ) ਲੀਡਰ ਆਫ ਦਿ ਆਪੋਜ਼ੀਸ਼ਨ ਬੋਲ ਚੁੱਕੇ ਹਨ। ਲੀਡਰ ਆਫ ਦਿ ਆਪੋਜ਼ੀਸ਼ਨ ਤੋਂ ਬਾਅਦ ਤੁਹਾਡੀ ਪਾਰਟੀ ਦੇ ਕਿਸੇ ਮੈਂਬਰ ਨੂੰ ਮੈਂ ਇਜਾਜ਼ਤ ਨਹੀਂ ਦੇਣੀ। ਐਫ.ਐਮ. ਸਾਹਿਬ। (ਵਿਘਨ) (ਸ਼ੋਰ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਜੋ ਬਜਟ ਅਨੁਮਾਨਾਂ ਤੇ ਡਿਬੇਟ ਚੱਲ ਰਹੀ ਹੈ.... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਬਜਟ ਅਨੁਮਾਨਾਂ ਤੇ ਜੋ ਡਿਬੇਟ ਚੱਲ ਰਹੀ ਹੈ, ਤੁਸੀਂ ਉਸ ਡਿਬੇਟ ਨੂੰ ਕਨਕਲੂਡ ਕਰਨ ਦਾ ਮੌਕਾ ਮੈਨੂੰ ਦਿੱਤਾ ਹੈ। ਦੋਨਾਂ ਤਰਫ ਤੋਂ ਮੈਂਬਰਾਨ ਜਦੋਂ ਬਜਟ ਤੇ ਬੋਲੇ, ਟਰੈਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਦੇ ਬੈਂਚਿਜ਼ ਤੋਂ, ਬੜੀ ਆਲਾ ਪੈਮਾਨੇ ਦੀ ਡਿਬੇਟ ਸੁਣਨ ਵਿੱਚ ਆਈ। ਮੈਂ ਦੋਨਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਬਜਟ ਦੇ ਹਰ ਪਹਿਲੂ ਤੇ ਰੋਸ਼ਨੀ ਪਾਈ। ਸਪੀਕਰ ਸਾਹਿਬ, ਕੁਝ ਟਰੈਜ਼ਰੀ ਬੈਂਚਿਜ਼ ਤੋਂ ਮੈਂਬਰਾਨ ਨੇ ਬਜਟ ਦੀ ਤਾਰੀਫ ਕੀਤੀ, ਮੈਂ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਦਾ ਹਾਂ। ਵਿੱਚੋਂ ਕੁਝ ਮੇਰੇ ਦੇਸਤ ਵੀ ਸਨ, ਉਨ੍ਹਾਂ ਨੇ ਮੇਰੀ ਜ਼ਾਤ ਦੀ ਵੀ ਤਾਰੀਫ ਕੀਤੀ। ਹਾਲਾਂਕਿ ਸਪੀਕਰ ਸਾਹਿਬ, ਮੈਂ ਇਸ ਦੇ ਕਾਬਿਲ ਨਹੀਂ ਹਾਂ ਪਰ ਉਨ੍ਹਾਂ ਦੀ ਜ਼ੁਬਾਨ ਵਿੱਚੋਂ ਇਹ ਲਫਜ਼ ਨਿਕਲੇ ਹਨ ਤਾਂ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਹਾਊਸ ਦੇ ਕੁਝ ਮੈਂਬਰ ਸਾਹਿਬ ਐਸੇ ਵੀ ਸਨ ਜਿਨ੍ਹਾਂ ਨੇ ਬੜੇ ਕੰਸਟ੍ਰਕਟਿਵ ਸੁਜੈਸ਼ਨਜ਼ ਦਿੱਤੇ, ਤਾਮੀਰੀ ਸੁਝਾਅ ਦਿੱਤੇ। ਮੈਂ ਉਨ੍ਹਾਂ ਨੂੰ ਨੋਟ ਕਰ ਲਿਆ ਹੈ ਤੇ ਮੈਂ ਉਨ੍ਹਾਂ ਤੇ ਗੌਰ ਕਰਾਂਗਾ। ਕੁਝ ਮੈਂਬਰ ਸਾਹਿਬ, ਐਸੇ ਵੀ ਸੀ ਜਿਨ੍ਹਾਂ ਨੇ ਆਪਣੇ ਹਲਕੇ ਦੇ ਮਸਲੇ ਜਿਹੜੇ ਬੜੇ ਲੰਮੇ ਸਮੇਂ ਤੋਂ ਲਟਕਦੇ ਆ ਰਹੇ ਹਨ, ਉਨ੍ਹਾਂ ਦੀ ਵੀ ਨਿਸ਼ਾਨਦੇਹੀ ਕੀਤੀ ਔਰ ਮੈਂ ਉਹ ਵੀ ਨੋਟ ਕਰ ਲਏ ਹਨ ਔਰ ਮੇਰੀ ਹਰ ਮੁਮਕਿਨ ਕੋਸ਼ਿਸ਼ ਹੈ ਕਿ ਉਨ੍ਹਾਂ ਤੇ ਵੀ ਕੁਝ ਨਾ ਕੁਝ ਸਰਕਾਰ ਦਾ ਅਮਲ ਆਵੇ। ਸਪੀਕਰ ਸਾਹਿਬ, ਬਜਟ ਦਾ ਕ੍ਰਿਟੀਸਿਜ਼ਮ ਵੀ ਹੋਇਆ, ਤਨਕੀਦ ਵੀ ਹੋਈ ਔਰ ਜੋ ਕ੍ਰਿਟੀਸਿਜ਼ਮ ਹੋਇਆ ਮੈਂ ਉਸ ਦਾ ਖੈਰ ਮਕਦਮ ਕਰਦਾ ਹਾਂ, ਮੈਂ ਉਸ ਨੂੰ ਵੈੱਲਕਮ ਕਰਦਾ ਹਾਂ ਕਿਉਂਕਿ ਇਹ ਜਮਹੂਰੀਅਤ ਦਾ ਤਕਾਜ਼ਾ ਹੈ ਔਰ ਜਮਹੂਰੀਅਤ ਦੇ ਪੈਮਾਨੇ ਹੁੰਦੇ ਹਨ। ਜਿਹੜੀ ਆਪੋਜ਼ੀਸ਼ਨ ਹੈ, ਆਪੋਜ਼ੀਸ਼ਨ ਵੀ ਉਸ ਤਰ੍ਹਾਂ ਹੁੰਦੀ ਹੈ ਜਿਵੇਂ ਗੱਡੀ ਦੇ ਦੋ ਪਹੀਏ ਹੁੰਦੇ ਹਨ ਤੇ ਜੇ ਇੱਕ ਪਹੀਆ ਸਹੀ ਨਾ ਹੋਵੇ ਤਾਂ ਗੱਡੀ ਸਹੀ ਨਹੀਂ ਚੱਲ ਸਕਦੀ ਹੈ। ਮੈਂ ਉਹ ਕ੍ਰਿਟੀਸੀਜ਼ਮ ਵੀ ਨੋਟ ਕੀਤੀ ਹੈ ਔਰ ਜਿੰਨੀ ਮੇਰੀ ਹੈਸੀਅਤ ਜਾਂ ਔਕਾਤ ਹੈ ਉਸ ਦੀ ਜੇ ਕੋਈ ਕਲੈਰੀਫਿਕੇਸ਼ਨ ਬਣਦੀ ਹੈ ਤਾਂ ਮੈਂ ਉਹ ਦੇਣ ਦੀ

ਕੋਸ਼ਿਸ਼ ਕਰਾਂਗਾ। ਸਪੀਕਰ ਸਾਹਿਬ, ਇਹ ਜਿਹੜੀ ਤਨਕੀਦ ਹੈ, ਜੇ ਇਹ ਤਨਕੀਦ ਬਨਾਮ ਤਾਮੀਰ ਹੋਵੇ, ਕੰਸਟ੍ਰਕਟਿਵ ਹੋਵੇ ਤਾਂ ਬਹੁਤ ਅੱਛੀ ਲਗਦੀ ਹੈ ਵਰਨਾ ਇਸ ਦਾ ਕੋਈ ਬਹੁਤਾ ਜ਼ਿਆਦਾ ਸਿੱਟਾ ਨਹੀਂ ਨਿਕਲਦਾ ਹੈ। ਜਨਾਬ ਨੇ ਅੱਜ ਤੋਂ ਚਾਰ-ਪੰਜ ਦਿਨ ਪਹਿਲਾਂ, ਤੁਸੀਂ ਇਸੇ ਕੁਰਸੀ ਤੇ ਬੈਠੇ ਇੱਕ ਗੱਲ ਹਾਊਸ ਵਿੱਚ ਕਹੀ ਸੀ ਕਿ ਮੇਰਾ ਧਰਮ ਹੈ, ਮੇਰਾ ਧਰਮ ਬਣਦਾ ਹੈ ਕਿ ਮੈਂ ਹਾਊਸ ਨੂੰ ਚਲਾਉਣਾ ਹੈ। ਉਸੇ ਤਰ੍ਹਾਂ ਹੀ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਦਾ ਕੀ ਧਰਮ ਹੈ? ਫਾਈਨਾਂਸ ਮਨਿਸਟਰ ਦਾ ਧਰਮ ਹੈ ਕਿ ਮੈਂ ਆਪਣੀ ਸਟੇਟ ਦੇ ਲੋਕਾਂ ਦੇ ਅੱਗੇ ਔਰ ਇਸ ਸਦਨ ਦੇ ਅੱਗੇ ਸਟੇਟ ਦੇ ਫਾਈਨਾਂਸਿਜ਼ ਦੀ ਸਾਫ-ਸੁਥਰੀ ਤਸਵੀਰ ਪੇਸ਼ ਕਰਾਂ। (ਥੰਪਿੰਗ) ਇਹ ਮੇਰਾ ਧਰਮ ਹੈ ਔਰ ਮੈਨੂੰ ਇਸ ਗੱਲ ਦਾ ਅਹਿਸਾਸ ਹੈ। ਸਪੀਕਰ ਸਾਹਿਬ, ਕਿਸੇ ਕਵੀ ਨੇ ਲਿਖਿਆ ਹੈ ਕਿ- हज़ारों बर्क गिरे, लाखों आंधियां उठे, वो फूल खिल के रहेंगे, जो खिलने वाले हैं। (ਬਰਕ ਉਰਦੂ ਵਿੱਚ ਬਿਜਲੀਆਂ ਨੂੰ ਕਹਿੰਦੇ ਹਨ।) (ਥੰਪਿੰਗ) ਸਪੀਕਰ ਸਾਹਿਬ, ਇਸ ਮਿੱਟੀ ਦੇ ਕੁੱਜੇ ਦੇ ਵਿੱਚ ਇੱਕ ਛੋਟਾ ਜਿਹਾ ਦੀਵਾ ਜਗਦਾ ਹੈ ਔਰ ਉਹ ਦੀਵਾ ਕੀ ਹੈ? ਮੇਰੀ ਰਗ-ਰਗ ਦੇ ਵਿੱਚ ਇਸ ਮਿੱਟੀ ਦਾ ਅਸਰ ਹੈ, ਔਰ ਮੈਂ ਜੋ ਜ਼ਿੰਦਗੀ ਵਿੱਚ ਹਾਸਲ ਕੀਤਾ ਹੈ, ਇਸ ਮਿੱਟੀ ਦੀ ਵਜ੍ਹਾ ਨਾਲ ਕੀਤਾ ਹੈ। ਔਰ ਇਸ ਮਿੱਟੀ ਦੇ ਕੁੱਜੇ ਵਿੱਚ ਜਿਹੜਾ ਦੀਵਾ ਜਗਦਾ ਹੈ, ਉਹ ਇਹ ਹੈ ਕਿ ਮੈਂ ਪੰਜਾਬ ਦੀ ਇੱਜ਼ਤ ਵਿੱਚ ਇਜ਼ਾਫਾ ਕਿਵੇਂ ਕਰ ਸਕਦਾ ਹਾਂ ਕਿ ਪੰਜਾਬੀ ਗੈਰਤ ਨਾਲ ਆਕੜ ਕੇ ਹਿੰਦੁਸਤਾਨ ਵਿੱਚ ਚਲ ਸਕੇ। ਮੈਂ ਆਪਣੀ ਕੌਮ ਦੀ ਗੈਰਤ ਨੂੰ ਜ਼ਿੰਦਾ ਕਿਵੇਂ ਰੱਖ ਸਕਦਾ ਹਾਂ? ਇਹ ਜਿਹੜਾ ਮਿੱਟੀ ਦੇ ਕੁੱਜੇ ਵਿੱਚ ਦੀਵਾ ਜਗਦਾ ਹੈ ਕਿ ਮੈਂ ਆਪਣੀਆਂ ਬੇਟੀਆਂ ਤੇ ਧੀਆਂ ਦੇ ਹੱਥਾਂ ਵਿੱਚ ਡਿਗਰੀਆਂ ਤੇ ਨੌਕਰੀਆਂ ਦੇਖਣਾ ਚਾਹੁੰਦਾ ਹਾਂ। ਇਸ ਮਿੱਟੀ ਦੇ ਕੁੱਜੇ ਵਿੱਚ ਇੱਕ ਦੀਵਾ ਜਗਦਾ ਹੈ ਕਿ ਮੈਂ ਆਪਣੇ ਸੂਬੇ ਦੇ ਕਿਸਾਨ ਨੂੰ ਖੁਸ਼ਹਾਲ ਦੇਖਣਾ ਚਾਹੁੰਦਾ ਹਾਂ, ਮੈਂ ਆਪਣੇ ਮਜ਼ਦੂਰਾਂ ਨੂੰ ਆਪਣੇ ਪੈਰਾਂ ਦੇ ਉਤੇ ਖੜ੍ਹੇ ਹੋਇਆ ਦੇਖਣਾ ਚਾਹੁੰਦਾ ਹਾਂ। ਇਸ ਕਰਕੇ ਸਪੀਕਰ ਸਾਹਿਬ, ਮੈਂ ਇਹ ਕੋਸ਼ਿਸ਼ ਕੀਤੀ ਹੈ ਤੇ ਜਿੰਨੀ ਪ੍ਰਮਾਤਮਾ ਨੇ ਮੈਨੂੰ ਅਕਲ ਬਖਸ਼ੀ ਤੇ ਜਿੰਨੀ ਮੇਰੀ ਹੈਸੀਅਤ ਸੀ ਕਿ ਮੈਂ ਬਿਹਤਰ ਤੋਂ ਬਿਹਤਰ ਇਸ ਸੂਬੇ ਵਾਸਤੇ ਕਰ ਸਕਾਂ। ਔਰ ਇੱਕ ਗੱਲ ਜਿਸ ਨੂੰ ਭਾਵੇਂ repitition ਸਮਝ ਲੈਣਾ ਜੋ ਮੈਂ ਕਈ ਵਾਰੀ ਸਿਆਸੀ ਸਟੇਜਾਂ ਤੇ ਵੀ ਕਹੀ ਹੈ ਕਿ ਕੁਦਰਤ ਨੇ ਪੰਜਾਬ ਵਾਸਤੇ ਇੱਕ ਖਾਸ ਤਕਦੀਰ ਲਿਖੀ ਹੈ। ਪੰਜਾਬ ਇੱਕ ਮੁਨੱਵਰ ਤਕਦੀਰ ਰੱਖਦਾ ਹੈ। ਪੰਜਾਬ ਦੇ ਰਸਤੇ ਵਿੱਚ ਜਿੰਨੇ ਵੀ ਕੰਢੇ ਆਉਂਦੇ ਹਨ, ਇਹ ਕੁਦਰਤ ਆਪ ਚੁੱਗ ਲੈਂਦੀ ਹੈ ਵਰਨਾ ਸਪੀਕਰ ਸਾਹਿਬ, ਤੁਸੀਂ ਸੋਚੋ ਕਿ ਜਿਹੜੇ ਸੂਬੇ ਦੇ ਸਾਲ 1947 ਵਿੱਚ ਦੋ ਟੁਕੜੇ ਹੋ ਗਏ ਹੋਣ ਉਹ ਆਪਣੇ ਪੈਰਾਂ ਤੇ ਕਿਵੇਂ ਖੜ੍ਹਾ ਹੋਇਆ। ਜਦੋਂ ਇੱਕ ਲੱਖ ਬੰਦਾ ਪੰਜਾਬ ਦਾ ਕਤਲ ਹੋ ਗਿਆ। ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਜਿਹੜਾ ਸੂਬਾ 1966 ਵਿੱਚ ਦੋ ਟੁਕੜੇ ਹੋ ਗਿਆ ਹੋਵੇ ਉਹ ਸੂਬਾ ਇੰਡੀਆ ਦਾ ਨੰਬਰ ਵੰਨ ਸੂਬਾ ਕਿਵੇਂ ਬਣਿਆ ਔਰ ਸਪੀਕਰ ਸਾਹਿਬ, ਤੁਸੀਂ ਸੋਚੋ ਕਿ ਜਿਸ ਸੂਬੇ ਨੇ 80 ਤੇ

90 ਦੇ ਦਹਾਕੇ ਦਾ ਉਹ ਕਾਲਾ ਦੌਰ ਦੇਖਿਆ ਹੈ ਉਹ ਫਿਰ ਆਪਣੇ ਪੈਰਾਂ ਤੇ ਕਿਵੇਂ ਖੜ੍ਹਾ ਹੋ ਗਿਆ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਸ ਸੂਬੇ ਵਾਸਤੇ ਕੁਦਰਤ ਨੇ ਇੱਕ ਖਾਸ ਹੀ ਤਕਦੀਰ ਲਿਖੀ ਹੈ। ਔਰ ਕਿਸੇ ਪੰਜਾਬੀ ਦੇ ਕਵੀ ਨੇ ਲਿਖਿਆ ਹੈ ਕਿ: ਮੈਂ ਅੰਨਾ ਤੇ ਤਿਲਕਣ ਰਸਤੇ ਕੌਣ ਦੇਵੇ ਸੰਭਾਲਾਂ, ਧੱਕੇ ਦੇਵਣ ਵਾਲੇ ਲੱਖਾਂ ਤੇ ਇੱਕ ਤੂੰ ਹੱਥ ਪਕੜਨ ਵਾਲਾ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਧੱਕੇ ਦੇਣ ਵਾਲੇ ਲੱਖਾਂ ਹਨ ਜੀ ਪਰ ਉਹ ਪ੍ਰਮਾਤਮਾ ਪੰਜਾਬ ਦਾ ਹੱਥ ਫੜ ਲੈਂਦਾ ਹੈ।

ਅਦਲ ਕਰੇ ਤਾਂ ਥਰਥਰ ਕੰਬਣ ਉੱਚੀਆਂ ਸ਼ਾਨਾਂ ਵਾਲੇ
ਫਜ਼ਲ ਕਰੇ ਤਾਂ ਬਖਸ਼ੇ ਜਾਵਣ ਮੁਝ ਜੈਸੇ ਮੂੰਹ ਕਾਲੇ

ਸਪੀਕਰ ਸਾਹਿਬ, ਪ੍ਰਮਾਤਮਾ ਨੇ ਸਾਡੇ ਵਰਗੇ ਬੰਦਿਆਂ ਅਤੇ ਪੰਜਾਬ ਨੂੰ ਵੀ ਇਸ ਦਲ-ਦਲ ਵਿਚੋਂ ਕੱਢ ਦਿੱਤਾ ਔਰ ਅੱਜ ਇਹ ਠੀਕ ਹੈ ਕਿ ਆਪੋਜ਼ੀਸ਼ਨ ਨੇ ਬੜੀਆਂ ਗੱਲਾਂ ਕੀਤੀਆਂ ਹਨ। ਸਪੀਕਰ ਸਾਹਿਬ, ਹਕੀਕਤ ਇਹ ਹੈ ਕਿ ਆਹ ਹੱਥਾਂ ਦੀਆਂ ਲਕੀਰਾਂ ਹਨ, ਇਹ ਪੰਜਾਬ ਦੇ ਹੱਥਾਂ ਦੀਆਂ ਲਕੀਰਾਂ ਹਨ, ਆਹ ਪੰਜਾਬ ਦੇ ਮੱਥੇ ਦੀਆਂ ਤਕਦੀਰਾਂ ਹਨ। ਪ੍ਰਮਾਤਮਾ ਨੇ ਇਹ ਮੱਥੇ ਦੀਆਂ ਤਕਦੀਰਾਂ ਤੇ ਹੱਥਾਂ ਦੀਆਂ ਲਕੀਰਾਂ ਤੇ ਨਾ ਮਾਯੂਸੀ ਲਿਖੀ ਹੈ, ਨਾ ਬੁਜ਼ਦਿਲੀ ਲਿਖੀ ਹੈ ਤੇ ਨਾ ਇਸ ਮੁਲਕ ਤੇ ਪੰਜਾਬ ਦੇ ਹਿੱਸੇ ਵਿਚ ਕੋਈ ਜਾਹਲਤ ਲਿਖੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਬਜਟ ਚੰਗਾ ਹੈ, ਇਹ ਬਜਟ ਮੰਦਾ ਹੈ, ਮੈਂ ਇਸ ਤੇ ਕੀ ਕਹਿ ਸਕਦਾ ਹਾਂ? ਔਰ ਜੇ ਤੁਸੀਂ ਕਹੋ ਕਿ ਜਿਹੜਾ ਤੁਸੀਂ ਮਨਪ੍ਰੀਤ ਜੀ ਬਜ਼ਟ ਪੇਸ਼ ਕੀਤਾ ਹੈ, ਇਸ ਤੋਂ ਤੈਨੂੰ ਸੰਤੁਸ਼ਟੀ ਹੈ? ਸਪੀਕਰ ਸਾਹਿਬ, ਕਿਸੇ ਵੀ ਹਾਲ ਦੇ ਵਿਚ ਸੰਤੁਸ਼ਟ ਹੋ ਕੇ ਬੈਠ ਜਾਣਾ, ਇਹ ਜ਼ਿੰਦਾ ਕੌਮਾਂ ਦੀ ਸ਼ਨਾਖਤ ਨਹੀਂ ਹੁੰਦੀ। ਬਹੁਤ ਸਾਰੀ ਤਰੱਕੀ ਦੀਆਂ ਮੰਜ਼ਲਾਂ ਅੱਜ ਵੀ ਪੰਜਾਬ ਦੇ ਕਦਮਾਂ ਤੇ ਮੁੰਤਜ਼ਿਰ ਹੈ। ਮੈਂ ਫਿਰ ਕਹਿੰਦਾ ਹਾਂ ਕਿ ਲੋਕ ਰਾਜ ਦਾ ਪੈਮਾਨਾ ਕੀ ਹੈ, ਲੋਕਰਾਜ ਦਾ ਤਕਾਜ਼ਾ ਕੀ ਹੈ? ਕਿ ਜਿਹੜਾ ਬਜਟ ਹੈ, ਇਸ ਆਵਾਨ ਦੇ ਵਿਚ ਨਹੀਂ ਅਤੇ ਜਿਹੜਾ ਅੱਜ ਕੱਲ੍ਹ ਸਾਡਾ ਸਿਆਸੀ ਬਿਆਨੀਆ ਹੈ, ਜੋ ਪੰਜਾਬ ਦਾ ਪੁਲੀਟੀਕਲ ਨੈਰੇਟਿਵ ਹੈ, ਇਹ ਸਾਨੂੰ ਤਕਸੀਮ ਕਰਨ ਵਾਲਾ ਨੈਰੇਟਿਵ ਹੈ। ਇਹ ਸਾਨੂੰ ਜਮ੍ਹਾਂ ਨਹੀਂ ਕਰਦਾ, ਜਮ੍ਹਾਂ ਨਾਲ ਵੀ ਆਪਣੇ ਪੰਜਾਬ ਦਾ ਹੱਕ ਪੂਰਾ ਨਹੀਂ ਹੋਣਾ, ਇਸ ਨੂੰ ਜਰਬ ਕਰਨਾ ਪੈਣਾ ਹੈ। ਮੈਂ ਦੇਖ ਰਿਹਾ ਹਾਂ ਕਿ ਜਿਸ ਤਰ੍ਹਾਂ ਗੌਰਮਿੰਟ ਆਫ ਇੰਡੀਆ ਨੇ ਪੰਜਾਬ ਦੇ ਰੂਰਲ ਡਿਵੈਲਪਮੈਂਟ ਫੀਸ ਦੇ ਫੰਡ ਰੋਕੇ ਹਨ, ਜਿਸ ਤਰ੍ਹਾਂ ਜੀ.ਐਸ.ਟੀ. ਕੰਪਨਸੇਸ਼ਨ ਵਿਚ ਉਨ੍ਹਾਂ ਨੇ ਸਾਡੀ ਬਾਂਹ ਮਰੋੜ ਕੇ ਦਸਤਖਤ ਕਰਵਾਏ ਕਿਉਂਕਿ ਜਦੋਂ ਆਪਾਂ ਸਿਆਸਤ ਨੂੰ ਜਮ੍ਹਾਂ ਕਰਦੇ ਹਾਂ, ਜਮ੍ਹਾਂ ਦੇ ਵਿਚ ਆਪੋਜ਼ੀਸ਼ਨ ਫਿਰ ਵੀ ਬਰਦਾਸ਼ਤ ਨਹੀਂ ਹੁੰਦੀ ਪਰ ਜਦੋਂ ਆਪਾਂ ਜਰਬ ਕਰ ਦਿੰਦੇ ਹਾਂ, ਜਰਬ ਦੇ ਵਿਚ ਜਿਹੜਾ ਆਪੋਜ਼ੀਸ਼ਨ ਦਾ ਬਿਆਨੀਆ ਹੈ, ਉਸ ਨੂੰ ਵੀ ਫਿਰ ਆਪਾਂ ਵਿਚ ਪਾ ਲੈਂਦੇ ਹਾਂ। ਸਪੀਕਰ ਸਾਹਿਬ, ਮੈਂ ਪਿੰਡ ਵਿਚ ਪੈਦਾ ਹੋਇਆ ਹਾਂ ਅਤੇ ਮੇਰੀ ਦੇਖਭਾਲ ਪਿੰਡ ਵਿਚ ਹੋਈ ਹੈ।

ਪੰਜਾਬ ਦੇ ਮੁਹੱਲਿਆਂ ਅਤੇ ਪੰਜਾਬ ਦੀਆਂ ਬਸਤੀਆਂ, ਆਬਾਦੀਆਂ ਵਿਚ ਕਿਸ ਬੇਸਬਰੀ ਨਾਲ ਉਹ 750/- ਰੁਪਏ ਦਾ ਇੰਤਜ਼ਾਰ ਹੁੰਦਾ ਹੈ, ਮੈਂ ਸ਼ਾਇਦ ਬਿਆਨ ਨਹੀਂ ਕਰ ਸਕਦਾ। ਮੇਰੇ ਕੋਲ ਉਹ ਲਫਜ਼ ਨਹੀਂ ਹੈ। ਜਦੋਂ ਉਨ੍ਹਾਂ ਨੂੰ ਪਤਾ ਲੱਗਦਾ ਹੈ ਕਿ 750/- ਰੁਪਏ ਤੋਂ 1500/- ਰੁਪਏ ਹੋ ਗਈ, ਇਹ ਬਜਟ ਦਾ ਅਸਰ ਉਨ੍ਹਾਂ ਬਸਤੀਆਂ ਦੇ ਆਬਾਦੀਆਂ ਵਿਚ ਪਤਾ ਲੱਗਦਾ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਵਿੱਤ ਮੰਤਰੀ:** ਜਿਹੜੇ ਬਾਪ ਨੇ ਆਪਣੀ ਬੇਟੀ ਦੇ ਹੱਥ ਪੀਲੇ ਕਰਨੇ ਹਨ ਅਤੇ ਉਸ ਬੇਟੀ ਦੇ ਸਿਰ ਤੇ ਵਾਲ ਚਿੱਟੇ ਆਉਣ ਲੱਗ ਗਏ, ਉਹ ਬਾਪ ਜਾਣਦਾ ਹੈ ਜਿਸ ਨੇ ਉਸ ਬੱਚੀ ਨੂੰ ਵਿਦਾ ਕਰਨਾ ਹੈ, ਉਹ ਬਾਪ ਨੂੰ ਪਤਾ ਹੈ। ਜਦੋਂ ਉਸ ਨੂੰ ਪਤਾ ਚਲਦਾ ਹੈ ਕਿ 51,000/- ਰੁਪਏ ਹੋ ਗਿਆ, ਇਹ ਬਜਟ ਦਾ ਅਸਰ ਉੱਥੇ ਜਾ ਕੇ ਪਤਾ ਚਲਦਾ ਹੈ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਰੋਡਵੇਜ਼ ਦੀਆਂ ਬੱਸਾ ਨਹੀਂ ਹਨ ਤੇ ਲੋਕ ਸਫਰ ਕੀ ਕਰਨਗੇ? ਸਪੀਕਰ ਸਾਹਿਬ, ਜਿਹੜਾ ਸਰਕਾਰ ਦਾ ਸਭ ਤੋਂ ਵੱਡਾ ਫੈਸਲਾ ਹੈ। ਸਭ ਤੋਂ ਵੱਡਾ ਫੈਸਲਾ ਹੈ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਉਹ ਬੱਸਾਂ ਦੇ ਵਿਚ ਮੁਫਤ ਸਫਰ ਨਹੀਂ ਹੈ। ਸਭ ਤੋਂ ਵੱਡਾ ਜਿਹੜਾ ਕਾਂਗਰਸ ਪਾਰਟੀ ਦਾ ਫੈਸਲਾ ਹੈ, ਉਹ ਇਹ ਹੈ ਕਿ ਜਿਹੜੀਆਂ 33 ਪਰਸੈਂਟ ਔਰਤਾਂ ਹਨ, ਉਨ੍ਹਾਂ ਨੂੰ ਸਰਕਾਰੀ ਮੁਲਾਜ਼ਮਤ ਵਿੱਚ ਰਿਜ਼ਰਵੇਸ਼ਨ ਦਿੱਤੀ ਹੈ। ਇਹ ਭਾਵੇਂ ਸਾਡੇ ਤੇ ਹੱਸਣ (ਵਿਘਨ)(ਸ਼ੋਰ)। ਸਪੀਕਰ ਸਾਹਿਬ, ਅੱਜ ਤੋਂ ਵੀਹ ਸਾਲਾਂ ਬਾਅਦ ਜੋ ਕਾਂਗਰਸ ਪਾਰਟੀ ਦਾ ਫੈਸਲਾ ਹੈ ਕਿ 33 ਪਰਸੈਂਟ ਬੱਚੀਆਂ ਨੂੰ ਨੌਕਰੀ ਦੇਣੀ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਵਿੱਤ ਮੰਤਰੀ:** ਸਪੀਕਰ ਸਾਹਿਬ, ਜੁਲਾਈ ਤੋਂ ਪਹਿਲਾਂ-ਪਹਿਲਾਂ 48 ਹਜ਼ਾਰ ਮੁਲਾਜ਼ਮਤ ਜਿਹੜੀ ਹੈ, ਉਹ ਸਾਡੇ ਪੰਜਾਬ ਦੇ ਬੱਚਿਆਂ ਨੂੰ ਮਿਲਣੀ ਹੈ ਔਰ 52 ਹਜ਼ਾਰ ਦਸੰਬਰ ਤੋਂ ਪਹਿਲਾਂ ਮਿਲਣੀ ਹੈ। ਸਪੀਕਰ ਸਾਹਿਬ, 33 ਹਜ਼ਾਰ ਬੱਚੀਆਂ ਨੂੰ ਦਸੰਬਰ ਤੋਂ ਪਹਿਲਾਂ-ਪਹਿਲਾਂ ਪੰਜਾਬ ਵਿੱਚ ਮੁਲਾਜ਼ਮਤ ਮਿਲ ਜਾਣੀ ਹੈ। ਇਹ ਭਾਵੇਂ ਹੱਸਣ। (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਇਹ ਸਾਡੇ ਤੇ ਹੱਸਣਗੇ ਪਰ ਮੇਰੀ ਗੱਲ ਯਾਦ

ਰੱਖਿਓ ਹੋ ਸਕਦਾ ਹੈ, ਮੈਂ, ਹੋ ਕੀ ਸਕਦਾ, ਪੱਕਾ ਹੀ, ਮੈਂ ਸ਼ਾਇਦ ਇੱਥੇ ਨਾ ਹੋਵਾਂ ਪਰ ਜ਼ਮਾਨਾ ਬਦਲ ਜਾਵੇਗਾ ਸਪੀਕਰ ਸਾਹਿਬ, ਜ਼ਮਾਨਾ ਬਦਲ ਜਾਵੇਗਾ, ਜਦੋਂ ਬੱਚੀਆਂ ਦੇ ਹੱਥਾਂ ਵਿੱਚ ਤਨਖਾਹ ਆਉਣ ਲੱਗ ਗਈ। (ਵਿਘਨ)(ਸ਼ੋਰ )

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਵਿੱਤ ਮੰਤਰੀ:** ਸਪੀਕਰ ਸਾਹਿਬ, ਸਾਡੀਆਂ ਬੱਚੀਆਂ ਆਪਣੀ ਕਿਸਮਤ ਦੀਆਂ ਆਪ ਮਾਲਕ ਬਣ ਜਾਣਗੀਆਂ। ਪੰਜਾਬ ਦਾ ਸਮਾਜ ਬਦਲ ਜਾਵੇਗਾ, ਜਿਹੜੀ ਇਸ ਦੀ ਹੱਕਦਾਰ ਹੈ, ਉਹ ਕਾਂਗਰਸ ਪਾਰਟੀ ਦੀ ਸਰਕਾਰ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਐਫ.ਐਮ. ਸਾਹਿਬ ਜੀ ਇੱਕ ਮਿੰਟ। ਐਫ.ਐਮ. ਸਾਹਿਬ, ਇੱਕ ਮਿੰਟ ਜੀ। ਹਾਂ ਜੀ, ਕੁਲਤਾਰ ਸਿੰਘ ਸੰਧਵਾਂ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਦੀ ਸ਼ਾਇਰੀ ਦਾ ਬੜਾ ਮਸ਼ਕੂਰ ਹਾਂ। ਇਹ ਮੇਰੇ ਤੋਂ ਸੀਨੀਅਰ ਹਨ, ਵੱਡੇ ਹਨ। ਮੈਂ ਇਨ੍ਹਾਂ ਦੀ ਬਹੁਤ ਇੱਜ਼ਤ ਕਰਦਾ ਹਾਂ, ਇਨ੍ਹਾਂ ਨੂੰ ਤਜਰਬਾ ਵੀ ਬਹੁਤ ਹੈ ਪਰ ਤੁਸੱਅਬ ਕਰਕੇ ਦੇਖੋ ਕਿ ਜਿੱਥੇ 1500/-ਰੁਪਏ ਦਾ ਮੈਸੇਜ ਗਿਆ ਹੈ, ਜੇਕਰ ਉਥੇ 2500/-ਰੁਪਏ ਦਾ ਮੈਸੇਜ ਗਿਆ ਹੁੰਦਾ ਤਾਂ ਉਨ੍ਹਾਂ ਨੇ ਕਿੰਨਾ ਖੁਸ਼ ਹੋਣਾ ਸੀ। ਉਨ੍ਹਾਂ ਦੀ ਖੁਸ਼ੀ ਇਨ੍ਹਾਂ ਤੋਂ ਬਰਦਾਸ਼ਤ ਨਹੀਂ ਹੋਈ। (ਵਿਘਨ)(ਸ਼ੋਰ) ਜੇਕਰ 51,000/-ਰੁਪਿਆ ਪਹਿਲਾਂ ਲਾਗੂ ਕੀਤਾ ਹੁੰਦਾ ਤਾਂ ਇਸ ਦਾ ਕਿੰਨਾ ਅਸਰ ਹੋਣਾ ਸੀ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਜੀ। ਸ਼ਰਨਜੀਤ ਸਿੰਘ ਢਿੱਲੋਂ, ਸ਼ਰਨਜੀਤ ਸਿੰਘ ਢਿੱਲੋਂ ਜੀ।(ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੈਂ ਇੱਕ ਮਨਪ੍ਰੀਤ ਸਿੰਘ ਬਾਦਲ ਦੇ ਦਿਮਾਗ ਨੂੰ ਵਧਾਈ ਦੇਣੀ ਚਾਹੁੰਦਾ ਹਾਂ, ਉਹ ਵਧਾਈ ਕਿਵੇਂ? ਜਿਹੜੀਆਂ ਬੱਸਾਂ ਦੇ ਵਿੱਚ ਬੀਬੀਆਂ ਨੂੰ ਮੁਫਤ ਬਠਾਉਣ ਦੀ ਗੱਲ ਕੀਤੀ ਹੈ, ਇਹ ਬੜੇ ਦਿਮਾਗ ਦੀ ਗੱਲ ਹੈ, ਮੈਂ ਇਹ ਵੀ ਕਹਾਂਗਾ ਕਿ ਆਉਣ ਵਾਲੇ ਸਮੇਂ ਵਿੱਚ ਜਿੰਨੀਆਂ ਸਰਕਾਰੀ ਬੱਸਾਂ ਹਨ, ਉਨ੍ਹਾਂ ਵਿੱਚ ਕੋਈ ਬੈਠਦਾ ਨਹੀਂ। ਹੋਣਾ ਕੀ ਹੈ? ਹੋਣਾ ਕੀ ਹੈ? (ਵਿਘਨ)(ਸ਼ੋਰ) ਇੱਕ ਮਿੰਟ ਮੈਨੂੰ ਗੱਲ ਪੂਰੀ ਕਰ ਲੈਣ ਦਿਓ।(ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੈ ਕਿ ਲੜਕੀ ਕੋਈ ਵੀ, ਬੀਬੀ ਕੋਈ ਵੀ ਇਕੱਲੀ ਬੱਸ ਵਿੱਚ ਨਹੀਂ ਆਵੇਗੀ, ਉਸ ਬੀਬੀ ਨਾਲ ਜਾਂ ਉਸ ਦਾ ਘਰਵਾਲਾ ਆਵੇਗਾ ਜਾਂ ਉਸ ਦਾ ਪੁੱਤ ਆਵੇਗਾ ਜਾਂ ਉਸ ਦਾ ਭਤੀਜਾ ਆਵੇਗਾ। ਇੱਕ ਮੁਫਤ ਹੋਵੇਗਾ ਅਤੇ ਦੋ ਦੀ ਟਿਕਟ ਕੱਟੀ ਜਾਵੇਗੀ। ਬੱਸਾਂ ਕਾਮਯਾਬ ਕਰ ਲੈਣਗੇ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਹਾਂ ਜੀ, ਚੰਨੀ ਜੀ।ਚੰਨੀ ਜੀ, ਚੰਨੀ ਜੀ। (ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਪੰਜਾਬ ਦੇ ਵਿੱਚ ਅੱਜ ਕੀਤਾ ਜਾ ਰਿਹਾ ਹੈ, ਉਹ ਇਨ੍ਹਾਂ ਨੇ ਆਪਣੀ ਸਾਰੀ ਗੱਲ ਪੇਸ਼ ਕੀਤੀ ਹੈ। ਸਪੀਕਰ ਸਾਹਿਬ, 1 ਲੱਖ 26 ਹਜ਼ਾਰ ਨੌਜਵਾਨਾਂ ਨੂੰ ਨੌਕਰੀ ਮਿਲ ਰਹੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਤੀਹ ਲੱਖ ਰੁਪਿਆ ਪਰਿਵਾਰਾਂ ਨੂੰ ਪੈਨਸ਼ਨ ਮਿਲ ਰਹੀ ਹੈ।

**ਮਾਨਯੋਗ ਸਪੀਕਰ:** ਅਮਨ ਜੀ, ਅਮਨ ਜੀ, ਅਮਨ ਜੀ, ਬੋਲੋ।(ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਸਪੀਕਰ ਸਾਹਿਬ, ਇੱਕ ਮਿੰਟ ਗੱਲ ਪੂਰੀ ਹੋ ਲੈਣ ਦਿਓ । ਤੀਹ ਲੱਖ ਪਰਿਵਾਰਾਂ ਨੂੰ ਪੈਨਸ਼ਨ ਜਾਂਦੀ ਹੈ। ਇੱਕ ਦਿਨ ਵੀ ਨਾਗਾ ਨਹੀਂ ਪਿਆ, ਇੱਕ ਮਹੀਨੇ ਦਾ ਵੀ ਨਾਗਾ ਨਹੀਂ ਪਿਆ। (ਵਿਘਨ)(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ:** ਉਹ ਗਰੀਬ ਪਰਿਵਾਰ ਨੂੰ ਪੁੱਛ ਕੇ ਦੇਖੋ, ਜਿਸ ਦੇ ਘਰ ਪੈਨਸ਼ਨ ਜਾਂਦੀ ਹੈ। (ਵਿਘਨ)(ਸ਼ੋਰ) ਉਸ ਗਰੀਬ ਪਰਿਵਾਰ ਨੂੰ ਪੁੱਛੋ, ਜਿਸ ਦੇ ਘਰ ਸ਼ਗਨ ਸਕੀਮ ਜਾਣੀ ਹੈ। ਇਨ੍ਹਾਂ ਨੂੰ ਆਰਬਿਟ ਦਾ ਫਿਕਰ ਪੈ ਗਿਆ ਹੈ। ਔਰਤਾਂ ਨੇ ਆਰਬਿਟ ਵਿੱਚ ਬੈਠਣਾ ਬੰਦ ਕਰ ਦੇਣਾ ਹੈ।ਆਰਬਿਟ ਵੀ ਬੰਦ ਹੋ ਜਾਣੀ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਅਮਨ, ਅਮਨ, ਅਮਨ, ਅਮਨ ਅਰੋੜਾ ਜੀ। ਅਮਨ ਜੀ, ਬੋਲੋ। (ਵਿਘਨ)(ਸ਼ੋਰ)

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮਿਹਰਬਾਨੀ ਜੀ। ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਮੇਰੇ ਬਹੁਤ ਹੀ ਸਤਿਕਾਰਯੋਗ ਐਫ.ਐਮ. ਸਾਹਿਬ ਨੇ ਗੱਲ ਕੀਤੀ ਹੈ ਕਿ ਜਿੰਨੀਆਂ ਬਜ਼ੁਰਗ ਮਾਈਆਂ 750/-ਰੁਪਏ ਪੈਨਸ਼ਨ ਨੂੰ ਉਡੀਕਦੀਆਂ ਹਨ, ਉਹ ਕਿੰਨੀਆਂ ਖੁਸ਼ ਰਹੀਆਂ ਹੋਣਗੀਆਂ, ਮੈਂ ਇਨ੍ਹਾਂ ਦੀ ਗੱਲ ਦੇ ਨਾਲ ਸਹਿਮਤ ਹਾਂ ਜਿਹੜਾ ਮੈਨੀਫੈਸਟੋ ਤੋਂ ਪਹਿਲਾਂ ਦਾ ਵਾਅਦਾ ਸੀ ਉਹ 2500 ਰੁਪਏ ਦਾ ਸੀ, ਉਹ ਉਡੀਕਦੀਆਂ ਹਨ। (ਵਿਘਨ)(ਸ਼ੋਰ) ਸਾਢੇ ਚਾਰ ਸਾਲਾਂ ਦਾ (ਵਿਘਨ)(ਸ਼ੋਰ) ਸਰ, ਮੈਨੂੰ ਕੰਪਲੀਟ ਕਰ ਲੈਣ ਦਿਓ। 1750 ਰੁਪਏ ਦੇ ਹਿਸਾਬ ਨਾਲ 21,000 ਇੱਕ ਮਾਈ ਦਾ ਬਣ ਜਾਂਦਾ ਹੈ। ਸਾਢੇ ਚਾਰ ਸਾਲਾਂ ਦਾ ਸਾਢੇ 94 ਹਜਾਰ ਬਣ ਗਿਆ।

**ਮਾਨਯੋਗ ਸਪੀਕਰ:** ਐਫ.ਐਮ. ਸਾਹਿਬ, ਐਫ.ਐਮ. ਸਾਹਿਬ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਇੱਕ ਸ਼ੇਅਰ ਸੁਣ ਲਓ ਫਿਰ ਬੋਲ ਲਿਓ। ਸਪੀਕਰ ਸਾਹਿਬ, ਇੱਕ ਸ਼ਾਇਰ ਲਿਖਦਾ ਹੈ ਕਿ

ਰਿੰਦ ਬਖਸ਼ੇ ਗਏ, ਸ਼ੇਖ ਕਹਿਤਾ ਰਹਾ ਹਿਸਾਬ ਹਿਸਾਬ

ਰਿੰਦ ਸ਼ਰਾਬ ਪੀਣ ਵਾਲਿਆਂ ਨੂੰ ਕਿਹਾ ਜਾਂਦਾ ਹੈ। ਰੱਬ ਨੇ ਕਿਹਾ ਸੀ ਕਿ ਜਿਹੜਾ ਸ਼ਰਾਬ ਪੀਵੇਗਾ ਉਹ ਬਖਸ਼ਿਆ ਨਹੀਂ ਜਾਵੇਗਾ। ਪਰ ਰੱਬ ਨੇ ਬਖਸ਼ ਦਿੱਤੇ।

ਰਿੰਦ ਬਖਸ਼ੇ ਗਏ ਅਤੇ ਮੌਲਵੀ ਕਹੀ ਗਿਆ ਕਿ ਹਿਸਾਬ ਕਰੋ, ਹਿਸਾਬ ਕਰੋ।

ਹੁਣ ਇਹ ਕਹੀ ਜਾਂਦੇ ਹਨ ਕਿ ਹਿਸਾਬ ਕਰੋ । ਲੋਕਾਂ ਨੇ ਤਾਂ ਬਖਸ਼ ਦਿੱਤੇ ਪਰ ਸਪੀਕਰ ਸਾਹਿਬ, ਜਿਹੜਾ ਇਹ ਕਹਿੰਦੇ ਹਨ ਕਿ ਰੋਡਵੇਜ਼ ਦੀਆਂ ਤਾਂ ਬੱਸਾਂ ਹੀ ਨਹੀਂ ਹਨ। ਇਸੇ ਬਜਟ ਵਿੱਚ ਪੜ੍ਹ ਲਵੋ। ਅਗਲੀ ਲਾਈਨ ਵਿੱਚ ਲਿਖਿਆ ਹੈ ਕਿ 150 ਕਰੋੜ ਰੁਪਿਆ ਰੋਡਵੇਜ਼ ਦੀਆਂ ਨਵੀਆਂ ਬੱਸਾਂ ਵਾਸਤੇ ਖਰਚ ਹੋਣਾ ਹੈ। (ਵਿਘਨ)(ਸ਼ੋਰ) ਸਪੀਕਰ ਸਾਹਿਬ, ਮੈਂ ਹੁਣ ਮੈਂਬਰਾਂ ਦੇ ਜਵਾਬ ਤੇ ਆਉਂਦਾ ਹਾਂ। ਸਪੀਕਰ ਸਾਹਿਬ, ਇੱਕ ਤਾਂ ਇਸ ਹਾਊਸ ਦੇ ਵਿੱਚ ਇੱਕ ਤਵਾਸੁਰ ਪੈਦਾ ਕੀਤਾ ਗਿਆ ਕਿ ਜਿਹੜੇ 14ਵੀਂ ਅਤੇ 15ਵੀਂ ਵਿੱਤ ਕਮਿਸ਼ਨ ਦੇ ਪੈਸੇ ਹਨ ਇਹ ਦਰਅਸਲ ਸੈਂਟਰ ਤੋਂ ਆਉਂਦੇ ਹਨ। ਇਸ ਵਿੱਚ ਨਾ ਤਾਂ ਪੰਜਾਬ ਸਰਕਾਰ ਦਾ ਕੋਈ ਰੋਲ ਹੈ।ਇਹ ਕੋਈ ਸਾਨੂੰ ਖੈਰਾਤ ਮਿਲਦੀ ਹੈ। ਇਹ ਖੈਰਾਤ ਹਰ ਸਾਲ ਅਸੀਂ ਲੈ ਲੈਂਦੇ ਹਾਂ। ਜਿਹੜੇ ਸਾਡੇ ਆਪਣੇ ਟਰੇਜ਼ਰੀ ਬੈਂਚਿਜ਼ ਦੇ ਮੈਬਰਜ਼ ਹਨ ਇਨ੍ਹਾਂ ਨੂੰ ਵੀ ਇਹੀ ਤਵਾਸੁਰ ਹੈ। ਜਦੋਂ ਬਾਬਾ ਸਾਹਿਬ ਨੇ ਹਿੰਦੁਸਤਾਨ ਦਾ ਸੰਵਿਧਾਨ ਲਿਖਿਆ ਤਾਂ ਇਹ ਜ਼ਾਹਿਰ ਸੀ ਕਿ ਹਰ ਟੈਕਸ ਹਰ ਬੰਦਾ ਇਕੱਠਾ ਨਹੀਂ ਕਰੇਗਾ। ਉਨ੍ਹਾਂ ਨੇ ਵੰਡ ਲਿਆ ਕਿ ਕਿਹੜੇ ਕਿਹੜੇ ਟੈਕਸ ਗੌਰਮਿੰਟ ਆਫ ਇੰਡੀਆ ਕਰੇਗੀ। ਕਿਹੜੇ ਸੂਬੇ ਦੇ ਅਖਤਿਆਰ ਵਿੱਚ ਆਉਣਗੇ। ਕੁਝ ਟੈਕਸ ਹੁੰਦੇ ਹਨ ਜਿਵੇਂ ਇਨਕਮ ਟੈਕਸ, ਕਸਟਮਜ਼ ਐਕਟ, ਐਕਸਾਈਜ਼ ਐਕਟ, ਕਾਰਪੋਰੇਟ ਟੈਕਸ ਹੈ । ਜਿਹੜਾ ਬੰਦਾ ਲੁਧਿਆਣੇ ਬੈਠਾ ਟੈਕਸ ਭਰ ਰਿਹਾ ਹੈ ਉਹ ਬੈਠਾ ਤਾਂ ਪੰਜਾਬ ਵਿੱਚ ਹੀ ਹੈ। ਉਸ ਦਾ 42% ਹਿੱਸਾ ਸਟੇਟਾਂ ਦਾ ਹੁੰਦਾ ਹੈ। ਇਕੱਠਾ ਗੌਰਮਿੰਟ ਆਫ ਇੰਡੀਆ ਕਰਦੀ ਹੈ। 42% ਸਾਨੂੰ ਵਿੱਤ ਕਮਿਸ਼ਨ, ਔਰ ਜਿਹੜਾ ਵਿੱਤ ਕਮਿਸ਼ਨ ਹੈ ਇੱਕ ਸਾਲਸ ਹੁੰਦਾ ਹੈ ਜੋ ਦੱਸਦਾ ਹੈ ਕਿ ਜੋ ਸਟੇਟਾਂ ਦਾ ਟੋਟਲ ਮਜਬੂਆ ਆਵੇਗਾ ਉਸ ਵਿੱਚ ਪੰਜਾਬ ਦਾ ਕੀ ਹਿੱਸਾ ਬਣੇਗਾ। ਸਪੀਕਰ ਸਾਹਿਬ, ਮੈਂ ਅੱਜ ਤੁਹਾਡੇ ਮਾਰਫਤ ਮੁਕੱਦਸ ਹਾਊਸ ਦੇ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇੰਡੀਆ ਦੀ GDP ਵਿੱਚ ਪੰਜਾਬ ਦੀ ਟੋਟਲ ਕੰਟਰੀਬਿਊਸ਼ਨ ਹੈ ਉਹ ਦੋ ਇਸ਼ਾਰੀਆ 80 ਹੈ। ਪੰਜਾਬ 2 ਇਸ਼ਾਰੀਆ 80 ਇੰਡੀਆ ਦੀ ਜੀ.ਡੀ.ਪੀ. ਨੂੰ ਕੰਟਰੀਬਿਊਟ ਕਰਦੇ ਹਾਂ। ਉਸ ਦੇ ਇਵਜ਼ ਦੇ ਵਿੱਚ ਜਿਹੜੇ ਟੈਕਸ ਆਉਂਦੇ ਹਨ ਉਹ ਇੱਕ ਇਸ਼ਾਰੀਆ 80 ਹੈ। ਜਿਹੜੇ ਸੂਬੇ ਪੰਜਾਬ ਤੋਂ ਥੱਲੇ ਹਨ ਉਨ੍ਹਾਂ ਸਾਰਿਆਂ ਨੂੰ ਬਰਾਬਰ ਲੈ ਕੇ ਜਾਣਾ ਹੈ। ਜਿਹੜਾ ਵਿੱਤ ਕਮਿਸ਼ਨ ਦਾ ਪੈਸਾ ਹੈ ਇਹ ਅਸੀਂ ਕੋਈ ਖੈਰਾਤ ਨਹੀਂ ਲੈ ਰਹੇ। ਸਪੀਕਰ ਸਾਹਿਬ, ਇੱਥੇ ਪਰਮਿੰਦਰ ਜੀ ਨੇ ਇੱਕ ਗੱਲ ਕਹੀ ਹੈ...

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਇੱਕ ਕਲੈਰੀਫਿਕੇਸ਼ਨ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਇਕੱਠੀ ਲੈ ਲਿਓ। ਇਕੱਠੀ ਲੈ ਲਿਓ। ਹਾਂ ਜੀ ਦੱਸੋ, ਕੀ ਕਹਿੰਦੇ ਹੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਇੱਕੋ ਕਲੈਰੀਫਿਕੇਸ਼ਨ ਚਾਹੁੰਦਾ ਸੀ ਇਹ ਬਿਲਕੁਲ ਠੀਕ ਗੱਲ ਕਹਿ ਰਹੇ ਹਨ। ਇਹ ਕੋਈ ਨਵੀਂ ਗੱਲ ਨਹੀਂ ਕਹਿ ਰਹੇ। ਪਿਛਲੇ 40-50 ਸਾਲ ਤੋਂ ਜਦੋਂ ਦਾ ਦੇਸ਼ ਬਣਿਆ ਹੈ ਇਹੀ ਗੱਲ ਸੁਣਦੇ ਹਾਂ। ਅਸਲ ਹਾਲਾਤ ਪੈਦਾ ਕਿਸ ਨੇ ਕੀਤੇ ਹਨ ਕਿ ਜਿਹੜੇ ਕੁਝ ਟੈਕਸ ਹਨ ਉਹ ਕੇਂਦਰ ਦੀ ਸਰਕਾਰ ਲੈ ਜਾਵੇਗੀ। ਦੂਜੀ ਗੱਲ, ਇਹ ਵੀ ਦੱਸ ਦੇਣ ਕਿ ਪਹਿਲਾਂ 1.57 ਪਲਿਊਸ਼ਨ ਸੀ ਅਤੇ ਹੁਣ ਇੱਕ 1.80 ਤੋਂ ਵਧ ਗਈ ਹੈ। ਜੇਕਰ ਵਧ ਗਈ ਹੈ ਤਾਂ ਉਹ ਵੀ ਦੱਸ ਦੇਣ। ਪੰਜਾਬ ਦਾ ਹੱਕ ਮਰ ਰਿਹਾ ਹੈ। ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। ਮਗਰ ਪਿਛਲੀਆਂ ਕੇਂਦਰ ਦੀਆਂ ਕਾਂਗਰਸ ਸਰਕਾਰ ਵੱਧ ਹੱਕ ਮਾਰਦੀਆਂ ਰਹੀਆਂ ਹਨ। ਕੀ ਇਹ ਗੱਲ ਠੀਕ ਹੈ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਇੱਥੇ ਪੰਜਾਬ ਦੇ ਸਾਬਕਾ ਫਾਈਨਾਂਸ ਮਨਿਸਟਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੇ ਕਿਹਾ ਕਿ "ਇਨ੍ਹਾਂ ਨੇ ਪੇਅ ਕਮਿਸ਼ਨ ਲਾਗੂ ਕਰਨ ਦਾ ਫੈਸਲਾ ਕੀਤਾ ਹੈ। ਜਦੋਂ ਮੈਂ ਬਜਟ ਦਾ ਸੈਲਰੀਜ਼ ਹੈੱਡ ਦੇਖਦਾ ਹਾਂ ਤਾਂ ਉਸ ਵਿੱਚ ਸਿਰਫ ਇੱਕ ਹਜ਼ਾਰ ਕਰੋੜ ਰੁਪਏ ਦਾ ਇਜ਼ਾਫਾ ਹੈ ਤੇ ਐਫ.ਐਮ. ਸਾਹਿਬ ਨੇ ਇੱਕ ਗੱਲ ਹਾਊਸ ਵਿੱਚ ਕਹੀ ਕਿ ਮੈਂ ਤਾਂ 9 ਹਜ਼ਾਰ ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ। ਉਹ ਤਾਂ ਮੈਨੂੰ ਬਜਟ ਦੇ ਵਿੱਚ ਦਿਖਿਆ ਨਹੀਂ।" ਜੇ ਕੋਈ ਹੋਰ ਇਹ ਗੱਲ ਕਹਿੰਦਾ ਤਾਂ ਸ਼ਾਇਦ ਪਰ ਚਲੋ, ਕਈ ਵਾਰ ਸਿਆਸੀ ਸ਼ੋਸ਼ੇਬਾਜ਼ੀ ਦੇ ਵਿੱਚ ਵੀ ਗੱਲ ਹੋ ਜਾਂਦੀ ਹੈ ਪਰ ਇੱਕ ਫਾਈਨਾਂਸ ਮਨਿਸਟਰ ਜਿਸ ਨੇ 5 ਬਜਟ ਪੇਸ਼ ਕੀਤੇ ਹੋਣ ਤੇ ਉਹ ਇਹ ਗੱਲ ਕਹੇ ਤਾਂ ਮੈਨੂੰ ਥੋੜ੍ਹਾ ਜਿਹਾ ਇਸ ਗੱਲ ਦਾ ਦੁੱਖ ਲੱਗਿਆ। ਇੱਕ ਛੋਟਾ ਜਿਹਾ political brownie points ਹੈ, ਉਹ ਵੀ 15 ਮਿੰਟਾ ਵਾਸਤੇ। ਸਪੀਕਰ ਸਾਹਿਬ, ਜੇ ਤੁਸੀਂ budget at a glance ਦੇਖੋ ਤਾਂ ਇਸ ਵਿੱਚ ਪਹਿਲੇ ਨੰਬਰ ਤੇ ਹੀ 16 ਨੰਬਰ ਮੱਦ ਹੈ। ਇਸ ਵਿੱਚ ਜਿਹੜਾ other revenue expenditure ਹੈ। ਇਸ ਵਿੱਚ ਪਿਛਲੇ ਸਾਲ ਦਾ ਜਿਹੜਾ ਆਰ.ਈ. ਹੈ, ਅਸੀਂ 34 ਹਜ਼ਾਰ 820 ਕਰੋੜ ਰੱਖਿਆ ਹੈ। ਇਸ ਸਾਲ ਦੇ ਵਿੱਚ ਵੀ ਅਸੀਂ 44 ਹਜ਼ਾਰ 83 ਕਰੋੜ ਰੱਖਿਆ ਹੈ। ਅਸੀਂ ਇਸ ਕਰਕੇ ਰੱਖਿਆ ਹੈ ਕਿ ਪੂਰੇ ਡਿਪਾਰਟਮੈਂਟਸ ਦੇ ਵਿੱਚ ਹਾਲੇ ਤਕਸੀਮ ਨਹੀਂ ਕਰ ਸਕਦੇ। ਅਸੀਂ ਫਾਈਨਾਂਸ ਦੀ ਐਂਟਰੀ ਕਰ ਲਈ ਹੈ ਅਤੇ 9 ਹਜ਼ਾਰ ਕਰੋੜ ਰੁਪਏ ਬੁੱਕ ਕਰ ਲਿਆ ਹੈ। ਜਿਸ ਦਿਨ ਇਹ ਰਿਪੋਰਟ ਆ ਗਈ, ਇਹ 9000 ਕਰੋੜ ਰੁਪਿਆ ਸਾਡੇ ਕੋਲ ਅਵੇਲੇਬਲ ਹੋਵੇਗਾ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਜਟ ਤੇ ਚੱਲ ਰਹੀ ਬਹਿਸ ਤੇ ਐਫ.ਐਮ. ਸਾਹਿਬ ਤੋਂ ਕਲੀਅਰੈਂਸ ਲੈਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

ਇਸੇ ਤਰ੍ਹਾਂ ਸਪੀਕਰ ਸਾਹਿਬ, ਇੱਥੇ ਮਜੀਠੀਆ ਸਾਹਿਬ ਬੋਲੇ ਸੀ ਕਿ 8 ਹਜ਼ਾਰ 359 ਕਰੋੜ ਰੁਪਏ ਦਾ hidden debt ਪੰਜਾਬ ਨੇ ਲੈ ਲਿਆ ਹੈ ਤੇ ਇਹ ਇਫੈਕਟਿਵ ਡੈੱਟ ਹੈ ਤੇ ਅਸੀਂ ਲਫਜ਼ਾਂ ਦੀ ਹੇਰ ਫੇਰ ਕਰ ਰਹੇ ਹਾਂ। ਸਪੀਕਰ ਸਾਹਿਬ, ਮੇਰੇ ਕੋਲ ਗੌਰਮਿੰਟ ਆਫ ਇੰਡੀਆ ਦੀ ਇੱਕ ਚਿੱਠੀ ਹੈ, ਮੈਂ ਇਹ ਸਦਨ ਦੀ ਮੇਜ਼ ਤੇ ਰੱਖ ਦਿਆਂਗਾ ਤਾਂ ਕਿ ਇਹ ਪ੍ਰੈੱਸ ਨੂੰ ਅਤੇ ਹਾਊਸ ਦੇ ਰਿਕਾਰਡ ਦਾ ਹਿੱਸਾ ਬਣ ਜਾਏਗਾ। ਇਹ ਗੌਰਮਿੰਟ ਆਫ ਇੰਡੀਆ ਦੀ ਚਿੱਠੀ ਹੈ ਕਿ " The borrowing under the special window will not be treated as a debt of the state for any norms which may be prescribed by the Finance Commission."

ਸੋ, ਸਪੀਕਰ ਸਾਹਿਬ ਇਨ੍ਹਾਂ ਦਾ ਇਹ ਵੀ ਜਵਾਬ ਆ ਗਿਆ। ਉਸੇ ਤਰ੍ਹਾਂ ਇੱਕ ਗੱਲ ਕਹੀ ਗਈ ਕਿ (ਵਿਘਨ..ਸ਼ੋਰ)

**Sardar Bikram Singh Majithia :** Speaker Sahib, I just want a clarification. ਇੱਕ ਕਲੈਰੀਫਿਕੇਸ਼ਨ ਲੈਣੀ ਹੈ। ਸਰ, ਮੇਰਾ ਨਾਂਅ ਲਿਆ ਹੈ ਜੀ। ਮੈਂ ਕਲੈਰੀਫਿਕੇਸ਼ਨ ਚਾਹੁੰਦਾ ਹਾਂ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਤੁਹਾਡੇ ਸਵਾਲ ਦਾ ਜਵਾਬ ਦਿੱਤਾ ਹੈ। ਜੇ ਹਰ ਗੱਲ ਦੀ ਕਲੈਰੀਫਿਕੇਸ਼ਨ ਲੈਣ ਲੱਗ ਗਏ ਤਾਂ ਕਿਵੇਂ ਚੱਲੇਗਾ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਇੱਕ ਗੱਲ ਦੀ ਕਲੈਰੀਫਿਕੇਸ਼ਨ ਲੈਣੀ ਹੈ। ਤੁਸੀਂ ਕਿਉਂ ਚਿੰਤਤ ਹੋ ਰਹੇ ਹੋ।

**ਮਾਨਯੋਗ ਸਪੀਕਰ :** ਇੱਕ ਮਿੰਟ, ਇੱਕ ਮਿੰਟ। ਮੇਰੀ ਗੱਲ ਤਾਂ ਸੁਣੋ। ਚਿੰਤਤ ਮੈਂ ਨਹੀਂ ਹੋ ਰਿਹਾ। ਚਿੰਤਤ ਤੁਸੀਂ ਲੱਗਦੇ ਹੋ। (ਵਿਘਨ) ਤੁਹਾਨੂੰ ਮੈਂ ਬੁਲਾਉਂਦਾ ਹਾਂ। ਬੋਲ ਵੀ ਲੈਣਾ। ਪਹਿਲਾਂ ਮੇਰੀ ਗੱਲ ਤਾਂ ਸੁਣੋ। ਏਦਾਂ ਨਾ ਕਰੋ। ਜਦੋਂ ਤੁਹਾਡੀ ਕਲੈਰੀਫਿਕੇਸ਼ਨ ਹੈ, ਤੁਹਾਡੀ query ਹੈ ਤਾਂ ਉਸ ਵਿੱਚ ਤੁਹਾਡਾ ਨਾਮ ਤਾਂ ਲੈਣਾ ਹੀ ਪਏਗਾ। ਹੁਣ ਦੱਸੋ ਕੀ ਕਹਿੰਦੇ ਹੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਇਹੀ ਬੇਨਤੀ ਕਰ ਰਿਹਾ ਸੀ ਕਿ ਤੁਸੀਂ ਦਰਿਆ ਦਿਲ ਬੰਦੇ ਹੋ। ਅੱਜ ਤੋਂ ਬਾਅਦ ਤਾਂ ਕੰਮ ਮੁਕਾ ਹੀ ਦੇਣਾ ਹੈ। ਮੁੜ ਕੇ ਤਾਂ ਪਤਾ ਨਹੀਂ ਕਿ ਕੀਹਨੇ ਆਉਣਾ ਹੈ, ਕੀਹਨੇ ਨਹੀਂ ਆਉਣਾ। ਇਹ ਤਾਂ ਬਾਅਦ ਦੀ ਗੱਲ ਹੈ।

**ਵਿੱਤ ਮੰਤਰੀ :** ਤੁਸੀਂ ਨਹੀਂ ਆਉਣਾ, ਬਸ। ਬਾਕੀ ਸਾਰੇ ਹਾਜ਼ਰ ਹੋਣਗੇ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) (ਹਾਸਾ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਖਜ਼ਾਨਾ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਕੀਹਦੀ ਸਰਕਾਰ ਆਉਣੀ ਹੈ, ਭੱਜ ਕੇ ਉਸ ਪਾਸੇ ਚਲੇ ਜਾਂਦੇ ਹਨ। ਇਨ੍ਹਾਂ ਨੇ ਪਿਛਲੇ ਪੰਦਰਾਂ ਸਾਲਾਂ ਵਿੱਚ 8 ਬਜਟ ਪੇਸ਼ ਕੀਤੇ ਹਨ। ਇਹ ਤਾਂ ** ** ਬੰਦੇ ਹਨ। ਚਲੋ, ਛੱਡੋ। ਮੈਂ ਇਹ ਪਰਸਨਲ ਕੁਮੈਂਟ ਕਰਨਾ ਨਹੀਂ ਚਾਹੁੰਦਾ। (ਵਿਘਨ)

**ਮਾਨਯੋਗ ਸਪੀਕਰ :** ਇਸ ਦਾ ਬਜਟ ਨਾਲ ਕੋਈ ਤਾਅਲੁਕ ਨਹੀਂ ਹੈ। ਇਸ ਦਾ ਬਜਟ ਨਾਲ ਕੋਈ ਤਾਅਲੁਕ ਨਹੀਂ ਹੈ।

(ਵਿਘਨ..ਸ਼ੋਰ)

(ਇਸ ਸਮੇਂ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ** ** ਐਕਸਪੰਜ ਕਰ ਦਿਓ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ) :** ** ** ਤਾਂ ਇਹ ਲੋਕ ਹਨ। ਜਦੋਂ ਬੀ.ਜੇ.ਪੀ. ਦੀ ਲੋੜ ਹੁੰਦੀ ਹੈ ਤਾਂ ਉਦੋਂ ਉਨ੍ਹਾਂ ਦੀ ਮੰਤਰੀ ਬਣ ਜਾਂਦੇ ਹਨ। (ਵਿਘਨ..ਸ਼ੋਰ) ਜਦੋਂ ਪੰਜਾਬ ਵਿੱਚ ਖਿਚਾਈ ਹੁੰਦੀ ਹੈ ਤਾਂ ਇਹ ਛੱਡ ਦਿੰਦੇ ਹਨ।

**ਮਾਨਯੋਗ ਸਪੀਕਰ :** ਐਫ.ਐਮ.ਸਾਹਿਬ ਤੁਸੀਂ ਬੋਲੋ ਜੀ। ਹੁਣ ਨੋ ਪੁਅਇੰਟ ਆਫ ਆਰਡਰ।

**ਵਿੱਤ ਮੰਤਰੀ :** ਸਪੀਕਰ ਸਾਹਿਬ ਮੁਲਕ ਬਣੇ ਨੂੰ 73 ਸਾਲ ਹੋ ਗਏ ਹਨ। ਕੋਈ ਇੱਕ ਵੀ ਖਜ਼ਾਨਾ ਮੰਤਰੀ ਕਿਸੇ ਵੀ ਸੂਬੇ ਦਾ ਅਜਿਹਾ ਨਹੀਂ ਹੋਣਾ ਜਿਸ ਨੇ ਆਪਣੀ ਸਰਕਾਰ ਦੀਆਂ ਪਾਲਿਸੀਆਂ ਨਾਲ ਸਹਿਮਤ ਨਾ ਹੋਣ ਕਰਕੇ ਅਸਤੀਫਾ ਦਿੱਤਾ ਹੋਵੇ। ਸਪੀਕਰ ਸਾਹਿਬ ਜੇ ਸਰਕਾਰ ਦੀ ਮਿਆਦ ਮੁੱਕਣ ਤੋਂ ਬਾਅਦ ਮੈਂ ਸਰਕਾਰ ਛੱਡ ਕੇ ਜਾਂਦਾ ਫਿਰ ਤਾਂ ਮੈਂ ਮੌਕਾ ਪ੍ਰਸਤ ਸੀ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਪਿਛਲੇ ਚਾਰ ਸਾਲਾਂ ਦੌਰਾਨ ਸਰਕਾਰ ਵੱਲੋਂ ਬਜਟ ਵਿੱਚ ਕੀਤੇ ਵਾਅਦੇ ਪੂਰੇ ਨਾ ਕਰਨ ਦੇ ਵਿਰੋਧ ਵਿੱਚ ਸਰਕਾਰ ਵਿਰੋਧੀ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ**: ਨਾਅਰੇ ਰਿਕਾਰਡ ਨਾ ਕੀਤੇ ਜਾਣ। ਬੈਠ ਜਾਵੋ, ਬੈਠ ਜਾਵੋ। (ਸ਼ੋਰ) ਇਸ ਤਰ੍ਹਾਂ ਕਰੋ, ਮੇਰੀ ਗੱਲ ਸੁਣੋ। (ਸ਼ੋਰ) ਮੇਰੀ ਗੱਲ ਸੁਣ ਲਵੋ, ਗੱਲ ਸੁਣ ਲਵੋ , ਗੱਲ ਸੁਣ ਲਵੋ। (ਸ਼ੋਰ) ਗੱਲ ਸੁਣ ਲਵੋ , ਗੱਲ ਸੁਣ ਲਵੋ। ਢਿੱਲੋਂ ਜੀ, ਢਿੱਲੋਂ ਜੀ, ਢਿੱਲੋਂ ਜੀ। ਢਿੱਲੋ ਸਾਹਿਬ। ਇਹ ਤਰੀਕਾ ਗਲਤ ਹੈ। ਤੁਹਾਡਾ ਇਹ ਤਰੀਕਾ ਗਲਤ ਹੈ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਸ਼ੋਰ ਸੀ।)

**ਮਾਨਯੋਗ ਸਪੀਕਰ**: ਇਹ ਤੁਹਾਡਾ ਤਰੀਕਾ ਗਲਤ ਹੈ। ਇਹ ਤਰੀਕਾ ਗਲਤ ਹੈ ਤੁਹਾਡਾ। (ਸ਼ੋਰ) ਇਹ ਤਰੀਕਾ ਗਲਤ ਹੈ ਤੁਹਾਡਾ। (ਸ਼ੋਰ) ਜੋ ਕੁੱਝ ਵੀ ਬਿਨਾਂ ਇਜਾਜ਼ਤ ਤੋਂ ਕਿਹਾ ਜਾ ਰਿਹਾ ਹੈ , ਉਹ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਸ਼ੋਰ ਸੀ।)

**ਵਿੱਤ ਮੰਤਰੀ** : ਸਪੀਕਰ ਸਾਹਿਬ ਉਸੇ ਤਰ੍ਹਾਂ ਹੀ ਇਹ ਗੱਲ ਕਹੀ ਗਈ ਕਿ ਜਿਹੜਾ ਜੀ.ਐਸ.ਡੀ.ਪੀ. ਦਾ ਫਿੱਗਰ ਹੈ, ਇਹ 6 ਲੱਖ, 6 ਹਜ਼ਾਰ ਕਰੋੜ ਕਿਵੇਂ ਹੈ। ਔਰ ਇਨ੍ਹਾਂ ਨੇ ਫਿੱਗਰਾਂ ਦੀ ਹੇਰ -ਫੇਰ ਕੀਤੀ ਹੈ। ਸਪੀਕਰ ਸਾਹਿਬ, ਦਰਅਸਲ ਇਹ ਫਿੱਗਰਾਂ ਦੀ ਹੇਰ -ਫੇਰ ਵੀ ਜੋ ਗੌਰਮਿੰਟ ਆਫ ਇੰਡੀਆ ਨੇ ਫਿੱਗਰ ਦਿੱਤੇ ਹਨ। ਜੋ 15ਵੀਂ ਫਾਈਨਾਂਸ ਕਮਿਸ਼ਨ ਨੇ ਕਹੇ ਹਨ ਇਹ ਉਸ ਵਿੱਚੋਂ ਹੀ ਚੁੱਕੇ ਗਏ ਹਨ। ਸਪੀਕਰ ਸਾਹਿਬ , ਇਨ੍ਹਾਂ ਨੇ ਇਹ ਗੱਲ ਵੀ ਕਹੀ ਕਿ ਜਿਹੜਾ ਕਰਜ਼ਾ ਹੈ , ਇਹ ਕਰਜ਼ਾ ਖਤਮ ਕਰਨ ਵਾਸਤੇ ਤੁਹਾਡੇ ਕੋਲ ਕੀ ਪਲਾਨ ਹੈ। ਸਪੀਕਰ ਸਾਹਿਬ, ਜਿਹੜਾ ਅਸੀਂ Sinking Fund ਜਿਸ ਦੇ ਵਿੱਚ ਇਨਵੈਸਟਮੈਂਟ ਹੋ ਰਹੀ ਹੈ। ਸਪੀਕਰ ਸਾਹਿਬ, ਜਿਹੜੀ ਪੰਜਾਬ ਸਰਕਾਰ ਦੀ ਇਸ ਸਾਲ ਦੀ borrowing limit ਹੈ, ਉਹ ਜਿਹੜੀ ਟੋਟਲ

ਹੈ, 24 ਹਜ਼ਾਰ ਕਰੋੜ ਸਾਡੀ borrowing limit ਹੈ ਔਰ 18 ਹਜ਼ਾਰ ਕਰੋੜ ਰੁਪਿਆ ਅਸੀਂ ਮੂਲ ਵਾਪਸ ਕਰ ਰਹੇ ਹਾਂ। ਸਪੀਕਰ ਸਾਹਿਬ, ਇਸ ਦੇ ਵਿੱਚ ਅਸੀਂ 42 ਹਜ਼ਾਰ ਕਰੋੜ ਰੁਪਿਆ ਸਾਡੀ borrowing limit ਹੈ, ਪਰ 42 ਹਜ਼ਾਰ ਕਰੋੜ ਰੁਪਏ ਦੇ ਵਿੱਚੋਂ ਅਸੀਂ ਸਿਰਫ 37 ਹਜ਼ਾਰ ਕਰੋੜ ਰੁਪਏ ਹੀ ਲੈਣਾ ਹੈ। ਅਸੀਂ 5 ਹਜ਼ਾਰ ਕਰੋੜ ਰੁਪਏ, ਜਿਹੜੀ ਐਕਸਟਰਾ ਲਿਮਟ ਹੈ , ਇਹ ਨਹੀਂ ਲੈਣੀ। ਸਪੀਕਰ ਸਾਹਿਬ , ਮੇਰੇ ਵਾਸਤੇ ਇਹ ਬੜਾ ਆਸਾਨ ਹੁੰਦਾ ਜੇ ਮੈਂ ਇਸ ਸਾਲ ਸਰਪਲਸ ਬਜਟ ਲੈ ਕੇ ਆਉਂਦਾ। ਇਨ੍ਹਾਂ ਨੇ ਕਿਹਾ ਕਿ ਸਰਪਲਸ ਬਜਟ ਕਿਉਂ ਨਹੀਂ ਲੈ ਕੇ ਆਏ? ਸਪੀਕਰ ਸਾਹਿਬ, ਪਿਛਲੇ 70 ਸਾਲਾਂ ਦੇ ਵਿੱਚ ਪੰਜਾਬ ਦੀ ਹਿਸਟਰੀ ਦੇ ਵਿੱਚ ਨਹੀਂ ਹੋਇਆ ਕਿ 14 ਹਜ਼ਾਰ ਕਰੋੜ ਰੁਪਏ ਦਾ ਕੋਈ ਕੈਪਿਟਲ ਐਕਸਪੈਂਡੀਚਰ ਸਰਕਾਰ ਲੈ ਕੇ ਆਈ ਹੋਵੇ ਔਰ ਜੇ ਮੈਂ ਤੁਹਾਨੂੰ ਪੜ੍ਹ ਕੇ ਸੁਣਾਵਾਂ ਤਾਂ ਸਾਲ 2006 -07 ਦੇ ਵਿੱਚ 25 ਸੌ ਕਰੋੜ ਰੁਪਏ , ਸਾਲ 2007-08 ਦੇ ਵਿਚ 2 ਹਜ਼ਾਰ ਕਰੋੜ, 2009 ਦੇ ਵਿੱਚ 28 ਹਜ਼ਾਰ ਕਰੋੜ , 2009-10 ਦੇ ਵਿੱਚ 21 ਸੌ ਕਰੋੜ , 2010 ਦੇ ਵਿੱਚ 23 ਸੌ ਕਰੋੜ, 2011 ਦੇ ਵਿੱਚ 15 ਸੌ ਕਰੋੜ , 2012-13 ਦੇ ਵਿੱਚ 19 ਸੌ ਕਰੋੜ ਔਰ ਸਪੀਕਰ ਸਾਹਿਬ , ਇਹ ਪਹਿਲੀ ਵਾਰ ਹੋਇਆ ਹੈ ਕਿ 14 ਹਜ਼ਾਰ ਕਰੋੜ ਦੀ ਕੈਪਿਟਲ ਐਕਸਪੈਂਡੀਚਰ ਪੰਜਾਬ ਦੇ ਬਜਟ ਦੇ ਵਿੱਚ ਆਈ ਹੈ। ਸਪੀਕਰ ਸਾਹਿਬ , ਇਸੇ ਤਰ੍ਹਾਂ ਹੀ ਕਿਹਾ ਗਿਆ ਕਿ social sector ਦੇ ਵਿੱਚ ਇਨ੍ਹਾਂ ਨੇ ਜਿਹੜੀਆਂ ਰਕਮਾਂ ਹਨ , ਉਹ ਘੱਟ ਰੱਖੀਆਂ ਗਈਆਂ ਹਨ। ਸਪੀਕਰ ਸਾਹਿਬ ਸਾਲ 2016 -17 ਦੇ ਵਿੱਚ ਅਕਾਲੀ ਦਲ ਦੇ ਰਾਜ ਵਿੱਚ ਇਨ੍ਹਾਂ ਨੇ 5 ਹਜ਼ਾਰ 781 ਕਰੋੜ ਰੁਪਏ ਰੱਖੇ ਸੀ ਤੇ ਇਸ ਸਾਲ ਅਸੀਂ 19 ਹਜ਼ਾਰ 641 ਕਰੋੜ ਰੁਪਏ ਰੱਖੇ ਹਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ** **ਨਾਅਰੇ ਮਾਰਦੇ ਹੋਏ ਵਿੱਤ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੀ ਸੀਟ ਕੋਲ ਚਲੇ ਗਏ ।)

**ਮਾਨਯੋਗ ਸਪੀਕਰ**: ਚੀਮਾ ਜੀ, ਚੀਮਾ ਜੀ, ਚੀਮਾ ਜੀ। (ਗੇਵਲ ਮਾਰਦੇ ਹੋਏ).... ਚੀਮਾ ਜੀ, ਇਹ ਨਹੀਂ ਕਰ ਸਕਦੇ। (ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਵੱਲ ਇਸ਼ਾਰਾ )ਤੁਸੀਂ ਉਨ੍ਹਾਂ ਦੇ ਕੋਲ ਨਹੀਂ ਜਾ ਸਕਦੇ। ਕੋਲ ਨਹੀਂ ਜਾ ਸਕਦੇ ਉਨ੍ਹਾਂ ਦੇ। ਤੁਸੀਂ ਐਫ .ਐਮ. ਦੇ ਕੋਲ ਨਹੀਂ ਜਾ ਸਕਦੇ। ਤੁਸੀਂ ਐਫ .ਐਮ. ਦੇ ਕੋਲ ਨਹੀਂ ਜਾ ਸਕਦੇ । F.M. to continue.

**ਵਿੱਤ ਮੰਤਰੀ** : ਸਪੀਕਰ ਸਾਹਿਬ, ਇੱਥੇ ਅਮਨ ਜੀ ਨੇ ਇਹ ਗੱਲ ਕਹੀ ਹੈ ਕਿ ਜਿਹੜੀਆਂ committed liabilities ਹਨ, ਇਹ 84 ਪਰਸੈਂਟ ਹੋ ਗਈਆਂ ਹਨ। ਸਪੀਕਰ ਸਾਹਿਬ ਜਦੋਂ ਸਰਕਾਰ ਬਣੀ ਸੀ ਤਾਂ committed liabilities 91 ਪਰਸੈਂਟ ਸੀ ਔਰ ਜੇ ਤੁਸੀਂ Budget at a glance ਦੇਖੋ ਤਾਂ ਇਹ 62 ਪਰਸੈਂਟ ਤੇ ਰਹਿ ਗਈਆਂ ਹਨ। 91 ਤੋਂ ਘੱਟ ਕੇ 62 ਪਰਸੈਂਟ ਤੇ ਆ ਗਈਆਂ ਹਨ। ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ ਢੀਂਡਸਾ ਸਾਹਿਬ ਕਹਿੰਦੇ ਸਨ ਕਿ Revenue Deficit ਵੱਧ ਗਿਆ ਹੈ। ਢੀਂਡਸਾ ਸਾਹਿਬ ਇਹ ਦੱਸਣਾ ਭੁੱਲ ਗਏ ਹਨ ਕਿ 31 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਕੌਣ ਛੱਡ ਕੇ ਗਿਆ ਹੈ? ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ ਢੀਂਡਸਾ ਸਾਹਿਬ ਇਹ ਵੀ ਬੋਲ ਕੇ ਗਏ ਹਨ ਕਿ ਸਰਕਾਰਾਂ ਦੇ ਵਿੱਚ vested interest ਹੁੰਦੇ ਹਨ। ਜੇ vested interest ਹੁੰਦੇ ਹਨ ਤਾਂ ਉਨ੍ਹਾਂ ਨੇ ਅਸਤੀਫਾ ਕਿਉਂ ਨਹੀਂ ਦਿੱਤਾ? ਸਪੀਕਰ ਸਾਹਿਬ, ਇਸ ਕਰਕੇ ਅੱਜ ਜਿਹੜਾ ਅਸਲੀ ਮਸਲਾ ਹੈ , ਅਸਲੀ ਮਸਲਾ ਇਸ ਗੱਲ ਦਾ ਨਹੀਂ ਹੈ ਕਿ ਇਸ ਬਜਟ ਦੇ ਵਿੱਚ ਕੋਈ ਕਮੀ ਹੈ। ਸਪੀਕਰ ਸਾਹਿਬ , ਅਸਲੀ ਮਸਲਾ ਇਹ ਹੈ ਕਿ ਮੈਂ ਕੋਈ ਫਿਲਮਾਂ ਦੇਖਣ ਦਾ ਸ਼ਦਾਈ ਨਹੀਂ ਹਾਂ। ਪਰ ਅੱਜ ਤੋਂ ਬੜੇ ਸਾਲ ਪਹਿਲਾਂ ਮੇਰੇ ਇੱਕ ਦੋਸਤ ਨੇ ਮੈਨੂੰ ਮਸ਼ਵਰਾ ਦਿੱਤਾ ਸੀ ਇੱਕ ਲਗਾਨ ਫਿਲਮ ਆਈ ਸੀ, ਜਦੋਂ ਮੈਂ ਉਹ ਫਿਲਮ ਵੇਖੀ ਤਾਂ ਉਸ ਦੀ ਕਹਾਣੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ। (ਵਿਘਨ)(ਸ਼ੋਰ) ਇੱਕ ਪਿੰਡ ਹੁੰਦਾ ਹੈ, ਉਥੇ ਲੋਕਾਂ ਨੇ ਲਗਾਨ ਅੰਗਰੇਜ਼ ਦਾ ਨਹੀਂ ਭਰਿਆ ਸੀ, ਇਕ ਬਰਤਾਨਵੀ ਟੋਲਾ ਉਥੇ ਆਉਂਦਾ ਹੈ ਔਰ ਇਹ ਕਹਿੰਦਾ ਹੈ ਕਿ ਸਾਡੇ ਨਾਲ ਕ੍ਰਿਕਟ ਦਾ ਮੈਚ ਖੇਡ ਲਵੋ ਜੇ ਜਿੱਤ ਗਏ ਤਾਂ ਲਗਾਨ ਮਾਫ ਹੋ ਜਾਵੇਗਾ ਤੇ ਉਹ ਪਿੰਡ ਵਾਲਿਆਂ ਨੂੰ ਕ੍ਰਿਕਟ ਦਾ ਤਾਂ ਪਤਾ ਨਹੀਂ ਸੀ ਉਹ ਕਹਿੰਦੇ ਚਲੋ ਖੇਲ ਲਵੋ। ਸਪੀਕਰ ਸਾਹਿਬ, ਫਿਲਮ ਦੀ ਜਿਹੜੀ ਸਟੋਰੀ ਹੈ, ਉਹ ਅਖੀਰਲੀ ਬਾਲ ਉਤੇ ਉਹ ਜਿਹੜਾ ਹੀਰੋ ਹੈ ਉਹ ਛੱਕਾ ਮਾਰ ਦਿੰਦਾ ਹੈ। ਸਪੀਕਰ ਸਾਹਿਬ, ਅਸਲੀ ਗੱਲ ਇਹ ਹੈ ਕਿ ਕੈਪਟਨ ਸਾਹਿਬ ਦੀ ਟੀਮ ਨੇ ਅਖੀਰਲੇ ਸਾਲ ਵਿਚ ਛੱਕਾ ਜੜ ਦਿੱਤਾ ਔਰ ਰੌਲਾ ਇਹੋ ਹੀ ਹੈ, ਹੋਰ ਕੋਈ ਰੌਲਾ ਨਹੀਂ ਹੈ, ਸਪੀਕਰ ਸਾਹਿਬ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਰਿਪੋਰਟਰਾਂ ਦੀ ਮੇਜ ਦੇ ਬਿਲਕੁਲ ਨੇੜੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ਨਾਅਰੇ ਲਗਾ ਰਹੇ ਸਨ ਅਤੇ ਆਮ ਆਦਮੀ ਪਾਰਟੀ ਦੇ ਹਾਜਰ ਮੈਂਬਰ ਵੀ ਰਿਪੋਰਟਰਾਂ ਦੀ ਟੇਬਲ ਦੇ ਆਲੇ ਦੁਆਲੇ ਖੜ੍ਹ ਕੇ ** ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ। )

**ਵਿੱਤ ਮੰਤਰੀ :** ਇਸ ਕਰਕੇ ਸਪੀਕਰ ਸਾਹਿਬ, ਮੈਂ ਜਿਹੜਾ ਆਪਣਾ ਬਜਟ ਦਾ ਰਿਪਲਾਈ ਹੈ ਉਹ ਮੈਂ ਪ੍ਰੈਸ ਦੇ ਵਿੱਚ ਦੇ ਦਿਆਂਗਾ, ਪ੍ਰੈਸ ਕਾਨਫਰੰਸ ਦੇ ਵਿੱਚ ਦੇ ਦਿਆਂਗਾ। ਮੈਂ ਪ੍ਰੈਸ ਦੇ ਵਿਚ ਦੇ ਦਿਆਂਗਾ।(ਵਿਘਨ(ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਬੈਠੋ, ਤੁਸੀਂ ਬੈਠੋ । ਤੁਸੀਂ ਰਿਪੋਰਟਰਜ਼ ਨੂੰ ਡਿਸਟਰਬ ਨਾ ਕਰੋ, ਰਿਪੋਰਟਰਜ ਨੂੰ ਡਿਸਟਰਬ ਨਾ ਕਰੋ (ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਰਿਪੋਰਟਰਾਂ ਦੀ ਮੇਜ ਦੇ ਬਿਲਕੁਲ ਨੇੜੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ਨਾਅਰੇ ਲਗਾ ਰਹੇ ਸਨ ਅਤੇ ਆਮ ਆਦਮੀ ਪਾਰਟੀ ਦੇ ਹਾਜਰ ਮੈਂਬਰ ਵੀ ਰਿਪੋਰਟਰਾਂ ਦੀ ਟੇਬਲ ਦੇ ਆਲੇ ਦੁਆਲੇ ਖੜ੍ਹ ਕੇ ** ਸਰਕਾਰ ਵਿਰੋਧੀ ਨਾਅਰੇ ਲਗਾ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ। )

**ਵਿੱਤ ਮੰਤਰੀ:** ਸਪੀਕਰ ਸਾਹਿਬ, ਰੌਲਾ ਇਹ ਹੈ ਕਿ ਇਸ ਦਾ ਹਿੱਸਾ ਜਿਹੜਾ ਹੈ (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਵਿਧਾਨ ਸਭਾ ਦੇ ਮੁਲਾਜ਼ਮਾਂ ਨੂੰ ਡਿਸਟਰਬ ਨਾ ਕਰੋ, ਵਿਧਾਨ ਸਭਾ ਦੇ ਮੁਲਾਜ਼ਮਾਂ ਨੂੰ ਡਿਸਟਰਬ ਨਾ ਕਰੋ। (ਵਿਘਨ)(ਸ਼ੋਰ)

**ਵਿੱਤ ਮੰਤਰੀ:** ਸਪੀਕਰ ਸਾਹਿਬ, ਮੈਨੂੰ ਹਲਕਾ ਰਾਜਪੁਰਾ ਤੋਂ ਐਮ.ਐਲ.ਏ., ਨੇ ਰਾਜਪੁਰਾ ਤੋਂ ਥਰਮਲ ਪਲਾਂਟ ਵਾਸਤੇ 8.5 ਕਰੋੜ ਰੁਪਿਆ ਜਿਹੜਾ ਕਿ ਬਜਟ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ ਉਹ ਉਸ ਦਾ ਹਿੱਸਾ ਸੀ ਉਸ ਨੂੰ ਬਣਾ ਲਵਾਂਗੇ ਔਰ ਤੁਹਾਡੀ ਜਿਹੜੀ ਤਹਿਸੀਲ ਕੰਪਲੈਕਸ ਹੈ ਉਸ ਲਈ 2 ਕਰੋੜ ਰੁਪਏ ਦਾ ਉਹ ਵੀ ਸ਼ਾਮਲ ਕਰ ਲਵਾਂਗੇ ਔਰ ਇਸ ਨੂੰ ਬਜਟ ਦਾ ਹਿੱਸਾ ਸਮਝਿਆ ਜਾਵੇ। (ਵਿਘਨ) (ਸ਼ੋਰ) ਇਸੇ ਤਰ੍ਹਾਂ ਸਪੀਕਰ ਸਾਹਿਬ, ਸਿੰਗਲਾ ਸਾਹਿਬ ਨੇ ਉਨ੍ਹਾਂ ਦੇ ਹਲਕੇ ਦੇ ਵਿੱਚ ਇੱਕ ਨਵਾਂ ਸਵੀਮਿੰਗ ਪੂਲ ਔਰ ਸਪੋਰਟਸ ਗਰਾਊਂਡ ਇਹ ਸਿੰਗਲਾ ਸਾਹਿਬ ਨੇ ਕਿਹਾ ਤੇ ਆਫੀਸਰਜ਼ ਕਾਲੋਨੀ ਉਨ੍ਹਾਂ ਵਾਸਤੇ ਤਕਰੀਬਨ ਕੋਈ 10 ਕੁ ਕਰੋੜ ਰੁਪਏ ਦਾ ਖਰਚਾ ਹੈ, ਇਹ ਵੀ ਆਪਣੇ ਬਜਟ ਦਾ ਹਿੱਸਾ ਸਮਝਿਆ ਜਾਵੇ। ਇਸੇ ਤਰ੍ਹਾਂ ਸਪੀਕਰ ਸਾਹਿਬ, ਸਾਡੇ ਬੜੇ ਹੀ ਫਾਜਲ ਦੋਸਤ, ਠੇਕੇਦਾਰ ਮਦਨ ਲਾਲ ਜਲਾਲਪੁਰ ਸਾਹਿਬ, ਇਨ੍ਹਾਂ ਦਾ ਇੱਕ 6 ਕਰੋੜ ਰੁਪਏ ਦਾ ਇੱਕ ਸੀਵੇਜ ਟਰੀਟਮੈਂਟ ਪਲਾਂਟ ਤੇ ਇੱਕ ਗੰਦੇ ਪਾਣੀ ਦੇ ਨਿਕਾਸ ਵਾਸਤੇ ਉਹ ਵੀ ਇਸ ਬਜਟ ਦਾ ਹਿੱਸਾ ਸਮਝਿਆ ਜਾਵੇ। ਸਪੀਕਰ ਸਾਹਿਬ, ਮੇਰੇ ਦੋਸਤ ਬਾਜਵਾ ਸਾਹਿਬ ਔਰ ਇਨ੍ਹਾਂ ਦੇ ਸ਼ਹਿਰ ਵਿਚ ਜੋ ਗੁਰੂ ਨਾਨਕ ਦੇਵ ਪਾਤਸ਼ਾਹ ਦੇ ਸਾਲ ਦੇ ਵਿੱਚ ਜੋ ਬਕਾਇਆ ਜਿਹੜੇ ਪੰਜਾਹ ਕਰੋੜ ਰੁਪਏ ਦੇ ਕੰਮ ਰਹਿੰਦੇ ਹਨ ਉਹ ਸਾਰੇ ਕੰਪਲੀਟ ਹੋ ਜਾਣਗੇ ਔਰ ਫਤਹਿਗੜ੍ਹ ਚੂੜੀਆਂ ਦੇ ਵਿੱਚ ਪੰਜ ਕਰੋੜ ਰੁਪਏ ਦਾ ਸੀਵੇਜ ਤੇ ਨਵਾਂ ਬੱਸ

ਸਟੈਂਡ ਬਟਾਲੇ ਵਿੱਚ ਉਹ ਵੀ ਬਜਟ ਦਾ ਹਿੱਸਾ ਸਮਝਿਆ ਜਾਵੇ। ਸਪੀਕਰ ਸਾਹਿਬ, ਇੱਕ ਬ੍ਰਾਹਮਣ ਸਭਾ ਪੰਜਾਬ ਉਨ੍ਹਾਂ ਦਾ ਜੋ ਬੜਾ ਪੁਰਾਣਾ ਮੁਕਦਸ ਤੇ ਮੁਬਾਰਕ ਖਾਟੀ ਧਾਮ ਪਿੰਡ ਦੇ ਮੰਦਰ ਵਾਸਤੇ ਪੰਜ ਕਰੋੜ ਰੁਪਿਆ ਸਰਕਾਰ ਜਿਹੜੀ ਹੈ ਉਹ ਵੀ ਰੱਖੇਗੀ ।

ਇਸੇ ਤਰ੍ਹਾਂ ਸਪੀਕਰ ਸਾਹਿਬ, ਐਮ.ਐਲ.ਏ., ਸਰਦਾਰ ਰਣਦੀਪ ਸਿੰਘ ਨਾਭਾ ਜੀ, ਉਹ ਆਏ ਨਹੀਂ ਹਨ ਉਨ੍ਹਾਂ ਦੇ ਹਸਪਤਾਲ ਅਤੇ ਐਕਸਰੇਅ ਮਸ਼ੀਨ ਵਾਸਤੇ ਇੱਕ ਕਰੋੜ ਰੁਪਿਆ ਉਹ ਵੀ ਇਸ ਬਜਟ ਦਾ ਹਿੱਸਾ ਸਮਝਿਆ ਜਾਵੇ। ਸਪੀਕਰ ਸਾਹਿਬ, ਰਾਮਸਰਾਂ ਮਾਈਨਰ ਬਜਟ ਵਿਚ ਲੈ ਗਈ ਹੈ, ਸੁਖਚੈਨ ਮਾਈਨਰ ਵੀ ਕੰਪਲੀਟ ਹੋ ਜਾਵੇਗੀ। ਇਸੇ ਤਰ੍ਹਾਂ ਸਪੀਕਰ ਸਾਹਿਬ, ਜੋ ਮੁਕੇਰੀਆਂ ਦਾ ਸਟੇਡੀਅਮ ਹੈ, ਉਹ ਵੀ ਕੰਪਲੀਟ ਕਰ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਇਸੇ ਤਰ੍ਹਾਂ ਸਾਡੇ ਧੂਰੀ ਤੋਂ ਨੌਜਵਾਨ ਗੋਲਡੀ ਐਮ.ਐਲ.ਏ.ਜੀ ਦਾ ਇੱਕ ਆਰ.ਯੂ.ਬੀ. ਹੈ, ਇਹ 10 ਕਰੋੜ ਰੁਪਏ ਦਾ ਬਣਨਾ ਹੈ, ਉਹ ਇਸੇ ਮਾਲੀ ਸਾਲ ਵਿੱਚ ਬਣਵਾ ਦਿਆਂਗੇ। (ਥੰਪਿੰਗ) ਤਪਾ ਮੰਡੀ ਦਾ ਹੋ ਜਾਵੇਗਾ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਬੈਨਰ ਲੈ ਕੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਵਿੱਤ ਮੰਤਰੀ:** ਸਪੀਕਰ ਸਾਹਿਬ, ਉਦਯੋਗ ਮੰਤਰੀ ਸ਼੍ਰੀ ਸ਼ਾਮ ਸੁੰਦਰ ਅਰੋੜਾ ਜੀ ਦੇ ਹਲਕੇ ਵਿੱਚ ਫੂਡ ਸਟ੍ਰੀਟ ਅਤੇ ਪਾਰਕ ਵਾਸਤੇ ਫੰਡਜ਼ ਪਹੁੰਚ ਜਾਣਗੇ।(ਵਿਘਨ, ਸ਼ੋਰ) ਹਾਂ ਜੀ, ਤਪਾ ਮੰਡੀ ਵਾਸਤੇ ਵੀ ਰੱਖਿਆ ਜਾਵੇਗਾ। ਸਪੀਕਰ ਸਾਹਿਬ, ਵੈਸੇ ਤਾਂ ਰਾਮ ਤੀਰਥ ਵਿਖੇ 20 ਕਰੋੜ ਦੀ ਲਾਗਤ ਨਾਲ ਮੰਦਿਰ ਵਿੱਚ ਪਨੋਰਮਾ ਅਤੇ ਹੋਰ ਬਹੁਤ ਕੁਝ ਬਣ ਰਿਹਾ ਹੈ ਪਰ ਇਸ ਤੋਂ ਇਲਾਵਾ ਬਾਲਮੀਕ ਧਰਮਸ਼ਾਲਾ ਵਾਸਤੇ ਪੰਜ ਕਰੋੜ ਰੁਪਿਆ ਰੱਖਿਆ ਜਾਵੇਗਾ। ਸਪੀਕਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਐਸ.ਸੀ ਧਰਮਸ਼ਾਲਾ ਵਾਸਤੇ ਵੀ ਗ੍ਰਾਂਟ ਦਾ ਐਲਾਨ ਕਰਦਾ ਹਾਂ। ਸਪੀਕਰ ਸਾਹਿਬ, ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਇਕ ਵਾਰ ਫੇਰ ਹਾਊਸ ਦਾ ਧੰਨਵਾਦ ਕਰਦਾ ਹਾਂ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਚੀਮਾ ਜੀ.....(ਵਿਘਨ, ਸ਼ੋਰ) ਚੀਮਾ ਜੀ....(ਵਿਘਨ, ਸ਼ੋਰ) ਚੀਮਾ ਜੀ, ਮੇਰੀ ਗੱਲ ਸੁਣ ਲਓ। (ਵਿਘਨ, ਸ਼ੋਰ) ਮੇਰੀ ਗੱਲ ਸੁਣ ਲਓ, ਇਵੇਂ ਨਾ ਕਰੋ।(ਵਿਘਨ, ਸ਼ੋਰ) ਮੇਰੀ ਗੱਲ ਸੁਣ ਲਓ।

---

** ** Expunged as ordered by the Chair.

**ਵਿਤ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਸੁਣ ਲਓ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਇਕ ਮਿੰਟ ਜੀ। ਚੀਮਾ ਜੀ, ਮੇਰੀ ਗੱਲ ਸੁਣ ਲਓ।(ਵਿਘਨ, ਸ਼ੋਰ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਪੱਲੇ ਇਕੱਲਾ ਰੌਲਾ ਪਾਉਣਾ ਰਹਿ ਗਿਆ ਹੈ ਕਿਉਂਕਿ ਸਰਕਾਰ ਇਨ੍ਹਾਂ ਦੀ ਬਣਨ ਵਾਲੀ ਨਹੀਂ ਹੈ।(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸਪੀਕਰ ਸਾਹਿਬ, ਇਹ ਅਖੀਰਲਾ ਬਜਟ ਹੈ, ਮੈਂ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਪੰਜਾਬ ਨੂੰ ਸਲਾਮਤ ਰੱਖੇ, ਪੰਜਾਬ ਤਰੱਕੀ ਦੀਆਂ ਲੀਹਾਂ ਤੇ ਤੁਰੇ ਅਤੇ ਪੰਜਾਬ ਖੁਸ਼ਹਾਲ ਹੋਵੇ। ਮੈਂ ਕੈਪਟਨ ਸਾਹਿਬ ਅਤੇ ਹਾਊਸ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੇਰਾ ਲਿਹਾਜ਼ ਰੱਖਿਆ। ਬਹੁਤ ਬਹੁਤ ਧੰਨਵਾਦ। ਜੈ ਹਿੰਦ।(ਵਿਘਨ, ਸ਼ੋਰ)

---

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ, ਅੱਜ ਦੀ ਲਿਸਟ ਆਫ ਬਿਜ਼ਨਸ ਵਿੱਚ ਦਰਜ ਕੰਮ ਕਾਰ ਖਤਮ ਹੋਣ ਤੱਕ ਸਦਨ ਦੀ ਬੈਠਕ ਦਾ ਸਮਾਂ ਵਧਾ ਲਿਆ ਜਾਵੇ।(ਵਿਘਨ, ਸ਼ੋਰ)

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਦਨ ਦਾ ਸਮਾਂ ਅੱਜ ਦੀ ਲਿਸਟ ਆਫ ਬਿਜ਼ਨਸ ਵਿੱਚ ਦਰਜ ਕੰਮ-ਕਾਰ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ ।

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਬੈਨਰ ਲੈ ਕੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣ ਲਓ। ਪ੍ਰੋਟੈਸਟ ਕਰਨ ਦਾ ਤਰੀਕਾ ਹੁੰਦਾ ਹੈ। ਤੁਸੀਂ ਮਜ਼ਬੂਰ ਕਰ ਦਿੱਤਾ ਅਤੇ ਵਿਧਾਨ ਸਭਾ ਦੇ ਮੁਲਾਜ਼ਮਾਂ ਨੂੰ ਵੀ ਇਥੋਂ ਉੱਠਣਾ ਪੈ ਗਿਆ। ਇਹ ਜ਼ਿਆਦਤੀ ਹੈ।(ਵਿਘਨ, ਸ਼ੋਰ) ਵਿਧਾਨ ਸਭਾ ਦੇ ਮੁਲਾਜ਼ਮਾਂ ਨੂੰ ਵੀ ਇਥੋਂ ਉੱਠ ਕੇ ਜਾਣਾ ਪੈ ਗਿਆ। ਇਹ ਜ਼ਿਆਦਤੀ ਹੈ, (ਵਿਘਨ, ਸ਼ੋਰ) ਇਹ ਜ਼ਿਆਦਤੀ ਹੈ। ਤੁਸੀਂ ਪ੍ਰੋਟੈਸਟ ਕਰੋ, ਤੁਹਾਨੂੰ ਹੱਕ ਹੈ ਲੇਕਿਨ ਜੇ ਤੁਸੀਂ ਇਹ ਸਮਝੋ ਕਿ ਰੋਜ਼ ਵਿਧਾਨ ਸਭਾ ਦੀ ਕਾਰਵਾਈ ਨਹੀਂ ਚੱਲਣ ਦੇਣੀ ਤਾਂ ਇਹ ਸਰਾਸਰ ਗਲਤ ਹੈ।(ਵਿਘਨ, ਸ਼ੋਰ)

** ** Not recorded as ordered by the Chair.

---

## FINANCIAL BUSINESS

## (i) DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2020-21

**ਮਾਨਯੋਗ ਸਪੀਕਰ:** ਅਗਲੀ ਆਈਟਮ । ਸਾਲ 2021-22 ਲਈ ਬਜਟ ਅਨੁਮਾਨਾਂ ਸੰਬੰਧੀ ਗਰਾਂਟਾਂ ਲਈ ਮੰਗਾਂ ਤੇ ਬਹਿਸ ਤੇ ਵੋਟਿੰਗ । ਅੱਜ ਦੀ ਕਾਰਜਸੂਚੀ ਵਿਚ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਕੁੱਲ 42 ਬਜਟ ਅਨੁਮਾਨਾਂ ਸਬੰਧੀ ਗ੍ਰਾਂਟਾਂ ਲਈ ਮੰਗਾਂ ਹਨ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

### ਮੰਗ ਨੰ.1

ਕਿ ਇਕ ਰਾਸ਼ੀ ਜੋ ਬਜਟ ਅਨੁਮਾਨਾਂ ਦੇ ਮਾਲੀਆ ਲੇਖੇ ਤੇ 1,07,95,58,83,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,45,45,87,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਖੇਤੀਬਾੜੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 2

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 5,51,36,16,000 ਰੁਪਏ ਅਤੇ ਪੂੰਜੀਗਤ ਲੇਖੇ ਤੇ 37,90,04,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ.3

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,19,38,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,72,69,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 4

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,12,77,92,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,33,94,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਰੱਖਿਆਂ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.5**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,28,65,82,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,14,31,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.6**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,56,08,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 52,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਚੋਣਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.7**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,40,60,07,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਆਬਕਾਰੀ ਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.8**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,27,50,78,51,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,85,53,30,58,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.9**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,40,20,97,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,00,32,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.10**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,72,41,51,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਆਮ ਪ੍ਰਸ਼ਾਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.11**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 37,06,26,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,15,58,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.12**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 73,13,24,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,10,30,71,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਗ੍ਰਹਿ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.13**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 21,15,32,69,000 ਰੁਪਏ ਅਤੇ ਪੂੰਜੀਗਤ ਲੇਖੇ ਤੇ 21,02,20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਉਦਯੋਗ ਅਤੇ ਵਣਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.14**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,64,10,99,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸੂਚਨਾਂ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.15**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 11,14,95,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,98,79,12,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜਲ ਸਰੋਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.16**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 26,78,27,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਕਿਰਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.17**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 33,42,43,28,000 ਰੁਪਏ ਅਤੇ ਪੂੰਜੀਗਤ ਲੇਖੇ ਤੇ 38,49,78,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਥਾਨਕ ਸਰਕਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.18**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 38,13,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,14,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪਰਸੋਨਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.19**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 49,02,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,53,81,98,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.20**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 15,21,03,02,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,40,95,43,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.21**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 6,06,73,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,42,18,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਲੋਕ ਕਾਰਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.22**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 17,15,25,19,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਮਾਲ ਅਤੇ ਮੁੜ ਵਸੇਬਾ ਅਤੇ ਆਫ਼ਤ ਪ੍ਰਬੰਧਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.23**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 20,19,23,29,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,24,49,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪੇਂਡੂ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.24**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 36,76,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,51,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.25**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 50,60,24,33,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,69,81,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.26**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 55,07,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.27**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,53,94,11,000 ਰੁਪਏ ਅਤੇ ਪੂੰਜੀਗਤ ਲੇਖੇ ਤੇ 56,87,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.28**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 93,36,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,00,34,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸੈਰ-ਸਪਾਟਾ ਅਤੇ ਸੱਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.29**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 3,78,03,61,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,00,03,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਟਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.30**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 59,20,27,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.31**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,22,98,57,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,02,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਰੋਜਗਾਰ ਉਤਪੱਤੀ ਅਤੇ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.32**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 6,71,58,53,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜੰਗਲਾਤ ਅਤੇ ਜੰਗਲੀ ਜੀਵ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.33**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,24,78,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 60,48,44,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪ੍ਰਸ਼ਾਸਕੀ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.34**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,60,70,98,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਬਾਗਬਾਨੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.35**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,23,19,72,000 ਰੁਪਏ ਅਤੇ ਪੂੰਜੀਗਤ ਲੇਖੇ ਤੇ 21,56,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਮਕਾਨ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.36**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,70,51,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,12,21,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜੇਲ੍ਹਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.37**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 8,22,13,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਕਾਨੂੰਨ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.38**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 5,11,92,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,95,77,98,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਡਾਕਟਰੀ ਸਿੱਖਿਆ ਅਤੇ ਖੋਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.39**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 34,04,95,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,51,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਛਪਾਈ ਅਤੇ ਲਿਖਣ ਸਮੱਗਰੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.40**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,46,72,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਖੇਡਾਂ ਅਤੇ ਯੁਵਕ ਸੇਵਾਵਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.41**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 6,75,66,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,72,13,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.42**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 12,41,44,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,30,47,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਮਾਜਿਕ ਨਿਆਂ, ਸਸ਼ਕਤੀਕਰਨ ਅਤੇ ਘੱਟ ਗਿਣਤੀਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਜਿਹੜੇ ਮਾਨਯੋਗ ਮੈਂਬਰ ਜਿਸ ਮੰਗ ਤੇ ਬੋਲਣਾ ਚਾਹੁੰਦੇ ਹੋਣ, ਉਹ ਮੰਗ ਦਾ ਜ਼ਿਕਰ ਜ਼ਰੂਰ ਕਰਨ। ਹਾਂ ਜੀ, ਕੋਈ ਬੋਲਣਾ ਚਾਹੁੰਦਾ ਹੈ?

(ਇਸ ਸਮੇਂ ਕੋਈ ਮੈਂਬਰ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਬੈਨਰ ਲੈ ਕੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਰੀਆਂ ਬਜਟ ਅਨੁਮਾਨਾਂ ਸਬੰਧੀ ਗ੍ਰਾਂਟਾਂ ਲਈ ਮੰਗਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

---

** ** Not recorded as ordered by the Chair.

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

**ਮੰਗ ਨੰ.1**

ਕਿ ਇਕ ਰਾਸ਼ੀ ਜੋ ਬਜਟ ਅਨੁਮਾਨਾਂ ਦੇ ਮਾਲੀਆ ਲੇਖੇ ਤੇ 1,07,95,58,83,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,45,45,87,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਖੇਤੀਬਾੜੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 2**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 5,51,36,16,000 ਰੁਪਏ ਅਤੇ ਪੂੰਜੀਗਤ ਲੇਖੇ ਤੇ 37,90,04,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.3**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,19,38,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 11,72,69,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 4**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,12,77,92,000 ਰੁਪਏ ਅਤੇ ਪੂੰਜੀਗਤ ਲੇਖੇ ਤੇ 22,33,94,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਰੱਖਿਆਂ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.5**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,28,65,82,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,14,31,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.6**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,56,08,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 52,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਚੋਣਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.7**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,40,60,07,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਆਬਕਾਰੀ ਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.8**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,27,50,78,51,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,85,53,30,58,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.9**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,40,20,97,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,00,32,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.10**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,72,41,51,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਆਮ ਪ੍ਰਸ਼ਾਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.11**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 37,06,26,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,15,58,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.12**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 73,13,24,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,10,30,71,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਗ੍ਰਹਿ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.13**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 21,15,32,69,000 ਰੁਪਏ ਅਤੇ ਪੂੰਜੀਗਤ ਲੇਖੇ ਤੇ 21,02,20,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਉਦਯੋਗ ਅਤੇ ਵਣਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.14**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,64,10,99,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸੂਚਨਾਂ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.15**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 11,14,95,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,98,79,12,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜਲ ਸਰੋਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.16**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 26,78,27,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਕਿਰਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.17**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 33,42,43,28,000 ਰੁਪਏ ਅਤੇ ਪੂੰਜੀਗਤ ਲੇਖੇ ਤੇ 38,49,78,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਥਾਨਕ ਸਰਕਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.18**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 38,13,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,14,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪਰਸੋਨਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.19**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 49,02,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,53,81,98,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.20**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 15,21,03,02,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,40,95,43,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.21**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 6,06,73,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,42,18,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਲੋਕ ਕਾਰਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.22**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 17,15,25,19,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਮਾਲ ਅਤੇ ਮੁੜ ਵਸੇਬਾ ਅਤੇ ਆਫ਼ਤ ਪ੍ਰਬੰਧਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.23**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 20,19,23,29,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,24,49,02,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪੇਂਡੂ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.24**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 36,76,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,51,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.25**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 50,60,24,33,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,69,81,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.26**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 55,07,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.27**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,53,94,11,000 ਰੁਪਏ ਅਤੇ ਪੂੰਜੀਗਤ ਲੇਖੇ ਤੇ 56,87,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.28**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 93,36,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,00,34,01,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸੈਰ-ਸਪਾਟਾ ਅਤੇ ਸੱਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.29**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 3,78,03,61,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,00,03,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਟਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.30**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 59,20,27,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.31**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 4,22,98,57,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,02,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਰੋਜਗਾਰ ਉਤਪੱਤੀ ਅਤੇ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.32**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 6,71,58,53,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜੰਗਲਾਤ ਅਤੇ ਜੰਗਲੀ ਜੀਵ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.33**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,24,78,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 60,48,44,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਪ੍ਰਸ਼ਾਸਕੀ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.34**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,60,70,98,000 ਰੁਪਏ ਅਤੇ ਪੂੰਜੀਗਤ ਲੇਖੇ ਤੇ 31,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਬਾਗਬਾਨੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.35**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,23,19,72,000 ਰੁਪਏ ਅਤੇ ਪੂੰਜੀਗਤ ਲੇਖੇ ਤੇ 21,56,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਮਕਾਨ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.36**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 2,70,51,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,12,21,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜੇਲ੍ਹਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.37**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 8,22,13,54,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਕਾਨੂੰਨ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.38**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 5,11,92,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,95,77,98,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਡਾਕਟਰੀ ਸਿੱਖਿਆ ਅਤੇ ਖੋਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.39**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 34,04,95,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,51,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਛਪਾਈ ਅਤੇ ਲਿਖਣ ਸਮੱਗਰੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.40**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 1,46,72,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਖੇਡਾਂ ਅਤੇ ਯੁਵਕ ਸੇਵਾਵਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.41**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 6,75,66,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,72,13,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.42**

ਕਿ ਇਕ ਰਾਸ਼ੀ ਜੋ ਮਾਲੀਆ ਲੇਖੇ ਤੇ 12,41,44,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,30,47,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2021-2022 ਲਈ ਸਮਾਜਿਕ ਨਿਆਂ, ਸਸ਼ਕਤੀਕਰਨ ਅਤੇ ਘੱਟ ਗਿਣਤੀਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਾਲ 2021-22 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਮੰਗਾਂ ਨੰ: 1-42, ਜੋ ਮਾਲੀਆ ਅਤੇ ਪੂੰਜੀਗਤ ਲੇਖੇ ਤੇ 168015, 18, 16, 000/- (1 ਲੱਖ 68 ਹਜ਼ਾਰ 15 ਕਰੋੜ, 18 ਲੱਖ ਅਤੇ 16 ਹਜ਼ਾਰ ਰੁਪਏ) ਤੋਂ ਵੱਧ ਨਾ ਹੋਵੇ, ਵੱਖ ਵੱਖ ਵਿਭਾਗਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀਆਂ ਜਾਣ।

***ਪ੍ਰਸਤਾਵ ਪ੍ਰਵਾਨ ਹੋਇਆ।***

---

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਬੈਨਰ ਲੈ ਕੇ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

## (ii) THE PUNJAB APPROPRIATION (NO.2) BILL, 2021

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ, ਹੁਣ ਪੰਜਾਬ ਨਮਿੱਤਣ (ਨੰ:2) ਬਿਲ, 2021 ਪੇਸ਼ ਕਰਨਗੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ:2) ਬਿਲ, 2021 ਪੇਸ਼ ਕਰਦਾ ਹਾਂ -

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਮਿੱਤਣ (ਨੰ:2) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ:2) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ:2) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।(ਵਿਘਨ, ਸ਼ੋਰ)

### ਕਲਾਜ਼ਾਂ 2 ਤੋ 4

---

** ** Not recorded as ordered by the Chair.

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਆਵਾਜ਼ਾਂ** : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸ਼ਡਿਊਲ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਮਿੱਤਣ ਬਿਲ (ਨੰ: 2) 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ ਬਿਲ (ਨੰ: 2), 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ ਬਿਲ (ਨੰ: 2), 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

------------

## MOTION REGARDING CONSTITUTION OF ELECTED COMMITTEES FOR THE YEAR 2021-22

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲੇ ਮੰਤਰੀ ਸਾਲ 2021-22 ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਕਿਉਂਜੋ ਸਾਲ 2021-22 ਲਈ -

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਕਮੇਟੀ,

ਲਈ ਚੋਣਾਂ 31 ਮਾਰਚ, 2021 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ

ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2021-22 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਕਿਉਂਜੋ ਸਾਲ 2021-22 ਲਈ -

ਕਿਉਂਜੋ ਸਾਲ 2021-22 ਲਈ :-

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਕਮੇਟੀ,

ਲਈ ਚੋਣਾਂ 31 ਮਾਰਚ, 2021 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2021-22 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ

ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਿਉਂਜੋ ਸਾਲ 2021-22 ਲਈ -

ਕਿਉਂਜੋ ਸਾਲ 2021-22 ਲਈ :-

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਕਮੇਟੀ,

ਲਈ ਚੋਣਾਂ 31 ਮਾਰਚ, 2021 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2021-22 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

***ਪ੍ਰਸਤਾਵ ਪ੍ਰਵਾਨ ਹੋਇਆ।***

-------------

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈਲ ਆਫ ਦਿ ਹਾਊਸ ਵਿਚ (ਸਦਨ ਦੀ ਕਾਰਵਾਈ ਨੋਟ ਕਰ ਰਹੇ ਰਿਪੋਰਟਰਾਂ ਦੇ ਟੇਬਲ ਨੂੰ ਘੇਰਾ ਪਾ ਕੇ) ਲਗਾਤਾਰ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ। )

## MOTION REGARDING NOMINATION OF TWO MEMBERS FOR THE SENATE OF PANJAB UNIVERSITY

**ਮਾਨਯੋਗ ਸਪੀਕਰ:** ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿਉਂਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਦੇ ਦੋ ਮੈਂਬਰ ਵਿਧਾਨ ਸਭਾ ਵਿਚੋਂ ਚੁਣ ਕੇ ਜਾਣੇ ਹਨ, ਅਤੇ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਇਸ ਸਾਰੀ ਚੋਣ ਪ੍ਰਕਿਰਿਆ ਨੂੰ ਇਸ ਸਮੇਂ ਦੌਰਾਨ ਪੂਰੀ ਕਰਨਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ ਵੱਖ ਪਾਰਟੀਆਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਪੰਜਾਬ ਵਿਧਾਨ ਸਭਾ ਦੇ ਦੋ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿਉਂਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਦੇ ਦੋ ਮੈਂਬਰ ਵਿਧਾਨ ਸਭਾ ਵਿਚੋਂ ਚੁਣ ਕੇ ਜਾਣੇ ਹਨ, ਅਤੇ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਇਸ ਸਾਰੀ ਚੋਣ ਪ੍ਰਕਿਰਿਆ ਨੂੰ ਇਸ ਸਮੇਂ ਦੌਰਾਨ ਪੂਰੀ ਕਰਨਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ ਵੱਖ ਪਾਰਟੀਆਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਪੰਜਾਬ ਵਿਧਾਨ ਸਭਾ ਦੇ ਦੋ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿਉਂਜੋ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਦੇ ਦੋ ਮੈਂਬਰ ਵਿਧਾਨ ਸਭਾ ਵਿਚੋਂ ਚੁਣ ਕੇ ਜਾਣੇ ਹਨ, ਅਤੇ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਇਸ ਸਾਰੀ ਚੋਣ ਪ੍ਰਕਿਰਿਆ ਨੂੰ ਇਸ ਸਮੇਂ ਦੌਰਾਨ ਪੂਰੀ ਕਰਨਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ, ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ ਵੱਖ ਪਾਰਟੀਆਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਪੰਜਾਬ ਵਿਧਾਨ ਸਭਾ ਦੇ ਦੋ ਮੈਂਬਰਾਂ ਨੂੰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

---------

## LEGISLATIVE BUSINESS

### 1. THE PUNJAB VILLAGE COMMON LANDS (REGULATION) AMENDMENT BILL, 2021

**ਮਾਨਯੋਗ ਸਪੀਕਰ:** ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਜੀ ਬਿਲ ਪੇਸ਼ ਕਰਨ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ੍ਰੀਮਾਨ ਜੀ, ਮੈਂ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

> ਕਿ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਬਹਿਸ, ਜੇਕਰ ਕੋਈ ਹੋਵੇ?)

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :**ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :**ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:**ਪ੍ਰਸਤਾਵ ਕੀਤਾ-

ਕਿ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਵਿਲੇਜ਼ ਕਾਮਨ ਲੈਂਡਜ਼ (ਰੈਗੂਲੇਸ਼ਨ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 2. The Punjab School Education Board (Amendment), Bill, 2021

**ਮਾਨਯੋਗ ਸਪੀਕਰ:** ਮੰਤਰੀ ਜੀ ਬਿਲ ਪੇਸ਼ ਕਰਨ।

**ਸਿੱਖਿਆ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ):** ਸ੍ਰੀਮਾਨ ਜੀ, ਮੈਂ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਬਹਿਸ, ਜੇਕਰ ਕੋਈ ਹੈ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕੀ ਕਲਾਜ਼ 1 ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ):**ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਪਿਛਲੇ ਚਾਰ ਸਾਲਾਂ ਦੌਰਾਨ ਬਜਟ ਵਿੱਚ ਕੀਤੇ ਗਏ ਵਾਅਦੇ ਪੂਰੇ ਨਾ ਕਰਨ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚੋਂ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

## LEGISLATIVE BUSINESS *(Resumption)*

### 3. The Punjab Apartment Ownership (Amendment) Bill, 2021

**ਮਾਨਯੋਗ ਸਪੀਕਰ:** ਮੰਤਰੀ ਜੀ ਬਿਲ ਪੇਸ਼ ਕਰਨ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ੍ਰੀਮਾਨ ਜੀ, ਮੈਂ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

ਕਲਾਜ਼ਾਂ 2 ਤੋਂ 5

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 5 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕੀ ਕਲਾਜ਼ 1 ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:**ਪ੍ਰਸਤਾਵ ਕੀਤਾ-

ਕਿ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-
ਕਿ ਪੰਜਾਬ ਅਪਾਰਟਮੈਂਟ ਓਨਰਸ਼ਿਪ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

(ਇਸ ਸਮੇਂ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਰਕਾਰ ਵਿਰੋਧੀ **** **** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ)

## 4. PUNJAB REGIONAL AND TOWN PLANNING AND DEVELOPMENT (AMENDMENT) BILL, 2021

**ਮਾਨਯੋਗ ਸਪੀਕਰ** : ਮੰਤਰੀ ਜੀ, ਬਿਲ ਪੇਸ਼ ਕਰਨ

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਰੀਜ਼ਨਲ ਅਤੇ ਟਾਊਨ ਪਲੈਨਿੰਗ ਅਤੇ ਡਿਵੈਲਪਮੈਂਟ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

.......

## 5. PUNJAB APARTMENT AND PROPERTY REGULATION (AMENDMENT) BILL, 2021

**ਮਾਨਯੋਗ ਸਪੀਕਰ** : ਮੰਤਰੀ ਜੀ, ਬਿੱਲ ਪੇਸ਼ ਕਰਨ

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

ਕਲਾਜ਼ਾਂ 2 ਤੋਂ 15

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 15 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 15 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

## WALK OUT

(ਇਸ ਸਮੇਂ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਬਜਟ ਦਾ ਵਿਰੋਧ ਕਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚੋਂ ਸਰਕਾਰ ਵਿਰੋਧੀ **** **** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕਆਊਟ ਕਰ ਗਏ।)

---

## PUNJAB APARTMENT AND PROPERTY REGULATION (AMENDMENT) BILL, 2021 *(Resumption)*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਅਪਾਰਟਮੈਂਟ ਅਤੇ ਪ੍ਰਾਪਰਟੀ ਰੈਗੂਲੇਸ਼ਨ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

## 6. THE PUNJAB ANTI RED TAPE BILL, 2021

**ਮਾਨਯੋਗ ਸਪੀਕਰ:** ਸ਼੍ਰੀ ਬ੍ਰਹਮ ਮਹਿੰਦਰਾ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸ਼੍ਰੀਮਾਨ ਜੀ, ਮੈਂ ਪੰਜਾਬ ਐਂਟੀ ਰੈਡ ਟੇਪ ਬਿਲ, 2021 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਐਂਟੀ ਰੈਡ ਟੇਪ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਐਂਟੀ ਰੈਡ ਟੇਪ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਐਂਟੀ ਰੈਡ ਟੇਪ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 14**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 14 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 14 ਬਿੱਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਐਂਟੀ ਰੈਡ ਟੇਪ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਐਂਟੀ ਰੈਡ ਟੇਪ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਐਂਟੀ ਰੈਡ ਟੇਪ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜਗਦੇਵ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਸਰਦਾਰ ਜਗਦੇਵ ਸਿੰਘ ਜੀ, ਦੱਸੋ ਕੀ ਕਹਿੰਦੇ ਹੋ।

**ਸਰਦਾਰ ਜਗਦੇਵ ਸਿੰਘ:** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਖਹਿਰਾ ਸਾਹਿਬ ਦਾ ਨਿੰਦਾ ਪ੍ਰਸਤਾਵ ਸੀ, ਉਹ ਮਤਾ ਲੈ ਕੇ ਆਉਣ ਲਈ ਤੁਸੀਂ ਵਿਸ਼ਵਾਸ ਦਿਵਾਇਆ ਸੀ। ਉਸ ਦੇ ਸਬੰਧ ਵਿੱਚ ਬੇਨਤੀ ਕਰਦਾ ਹਾਂ ਕਿ ਉਹ ਵੀ ਪਾਸ ਕਰਾਇਆ ਜਾਵੇ।

**ਮਾਨਯੋਗ ਸਪੀਕਰ:** ਜਦੋਂ ਚੇਅਰ ਨੇ ਕੋਈ ਗੱਲ ਕੀਤੀ ਹੈ ਤਾਂ ਉਹ ਚੇਅਰ ਦੀ ਜ਼ਿੰਮੇਵਾਰੀ ਹੈ, ਬੇਵਸਾਹੀ ਨਾ ਕਰਿਆ ਕਰੋ। ਨਹੀਂ, ਯਾਦ ਵੀ ਐਨੀ ਕਮਜ਼ੋਰ ਨਹੀਂ ਹੈ ਕਿ ਅਸੀਂ ਗੱਲ ਕਰਕੇ ਭੁੱਲ ਜਾਈਏ, ਘੰਟੇ ਬਾਅਦ।

---

## 7. THE SARDAR BEANT SINGH STATE UNIVERSITY BILL, 2021

**ਮਾਨਯੋਗ ਸਪੀਕਰ:** ਸਰਦਾਰ ਚਰਨਜੀਤ ਸਿੰਘ ਚੰਨੀ, ਤਕਨੀਕੀ ਸਿੱਖਿਆ ਮੰਤਰੀ ਬਿਲ ਪੇਸ਼ ਕਰਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)**: ਸ਼੍ਰੀਮਾਨ ਜੀ, ਮੈਂ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਪਰਮਿੰਦਰ ਸਿੰਘ ਪਿੰਕੀ (ਫਿਰੋਜ਼ਪੁਰ ਸ਼ਹਿਰੀ):** ਸਪੀਕਰ ਸਾਹਿਬ, ਮੈਂ ਖਾਸ ਕਰਕੇ ਮੁੱਖ ਮੰਤਰੀ ਜੀ ਦਾ ਅਤੇ ਚਰਨਜੀਤ ਸਿੰਘ ਚੰਨੀ ਦਾ ਧੰਨਵਾਦ ਕਰਦਾ ਹਾਂ ਕਿ ਸਾਡੇ ਫਿਰੋਜ਼ਪੁਰ ਨੂੰ ਜਿਹੜਾ ਕਿ ਬਾਰਡਰ ਤੇ ਬੈਕਵਰਡ ਏਰੀਆ ਹੈ ਉੱਥੇ ਸ਼ਹੀਦ ਭਗਤ ਸਿੰਘ ਕਾਲਜ ਵਿੱਚ ਯੂਨੀਵਰਸਿਟੀ ਦਾ ਦਰਜਾ ਦਿੱਤਾ ਹੈ। ਜਿਸ ਦੇ ਨਾਲ ਨਾਲ ਦੇ ਜ਼ਿਲ੍ਹਿਆਂ ਨੂੰ ਵੀ ਬਹੁਤ ਵੱਡਾ ਫਾਇਦਾ ਹੋਵੇਗਾ। ਮੈਂ ਇੱਕ ਵਾਰ ਫਿਰ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਜੀ।

**ਮਾਨਯੋਗ ਸਪੀਕਰ:** ਚਲੋ, ਪਾਸ ਹੋ ਲੈਣ ਦਿਓ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 30**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 30 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 30 ਬਿੱਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ, ਸ਼੍ਰੀਮਤੀ ਅਰੁਨਾ ਚੌਧਰੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਅਰੁਨਾ ਜੀ, ਧੰਨਵਾਦ ਨਹੀਂ, ਹੁਣ ਬੈਠ ਜਾਓ। ਹੁਣ ਤੁਸੀਂ ਮੈਨੂੰ ਕੰਮ ਕਰਨ ਦਿਓ।

**ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ :** ਸਰ, ਧੰਨਵਾਦ ਕਰਨਾ ਹੈ।

**ਮਾਨਯੋਗ ਸਪੀਕਰ:** ਨਹੀਂ, ਤੁਸੀਂ ਕਿਸ ਦਾ ਧੰਨਵਾਦ ਕਰਨਾ ਹੈ? ਤੁਸੀਂ ਆਪ ਤਾਂ ਕਰਨ ਵਾਲੇ ਹੋ। ਸਰਕਾਰ ਕਰਨ ਵਾਲੀ ਹੈ। ਕਿਸ ਦਾ ਧੰਨਵਾਦ ਕਰਨਾ ਹੈ?

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸਪੀਕਰ ਸਾਹਿਬ, ਹਰ ਮੈਂਬਰ ਨੂੰ ਹੱਕ ਹੈ ਕਿ ਉਹ ਬਹਿਸ ਵਿੱਚ ਭਾਗ ਲਵੇ।

**ਮਾਨਯੋਗ ਸਪੀਕਰ:** ਚੰਨੀ ਜੀ, ਕੰਮ ਚਲਣ ਦਿਆ ਕਰੋ। ਹਰ ਗੱਲ ਵਿੱਚ ਇੰਟਰੱਪਟ ਨਾ ਕਰਿਆ ਕਰੋ।

(ਇਸ ਸਮੇਂ ਸਮਾਜਿਕ ਸੁਰੱਖਿਆ ਮੰਤਰੀ, ਸ਼੍ਰੀਮਤੀ ਅਰੁਨਾ ਚੌਧਰੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਬੋਲੋ ਅਰੁਨਾ ਜੀ।

**ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ :** ਧੰਨਵਾਦ ਜੀ। ਮੈਂ ਮੁੱਖ ਮੰਤਰੀ ਸਾਹਿਬ, ਐਫ.ਐਮ. ਸਾਹਿਬ ਅਤੇ ਚੰਨੀ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦੀ ਹਾਂ ਕਿ ਅੱਜ ਪਹਿਲੀ ਵਾਰੀ ਸਾਡੇ ਜ਼ਿਲ੍ਹੇ ਨੂੰ ਰਿਪ੍ਰੀਜ਼ੈਂਟੇਸ਼ਨ ਮਿਲੀ ਹੈ ਔਰ ਪਹਿਲੀ ਵਾਰ ਯੂਨੀਵਰਸਿਟੀ ਮਿਲੀ ਹੈ। ਇਨ੍ਹਾਂ ਦਾ ਤਹਿ-ਦਿਲੋਂ ਧੰਨਵਾਦ।

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ**: ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ**: ਪ੍ਰਸਤਾਵ ਕੀਤਾ -

ਕਿ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਸਰਦਾਰ ਬੇਅੰਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

--------

## 8. THE SHAHEED BHAGAT SINGH STATE UNIVERSITY BILL, 2021

**ਮਾਨਯੋਗ ਸਪੀਕਰ:** ਸਰਦਾਰ ਚਰਨਜੀਤ ਸਿੰਘ ਚੰਨੀ, ਤਕਨੀਕੀ ਸਿੱਖਿਆ ਮੰਤਰੀ ਬਿਲ ਪੇਸ਼ ਕਰਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਤੋਂ ਪਹਿਲਾਂ ਕੁਝ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਬਹੁਤ ਵੱਡੀ ਕੁਰਬਾਨੀ ਹੈ। ਇਹ ਯੂਨੀਵਰਸਿਟੀ ਉਨ੍ਹਾਂ ਦੇ ਨਾਮ ਤੇ ਆਈ ਹੈ। ਮੈਂ ਸੀ.ਐਮ. ਦਾ ਇਸ ਬਾਰੇ ਧੰਨਵਾਦ ਕਰਨਾ ਚਾਹੁੰਦਾ ਹਾਂ ਤੇ ਨਾਲ ਹੀ ਇਸ ਏਰੀਏ ਵਿਚ ਅੱਜ ਤੱਕ ਕੋਈ ਐਸੀ ਯੂਨੀਵਰਸਿਟੀ ਨਹੀਂ ਸੀ ਜਿਹੜੀ ਨੌਜਵਾਨ ਬੱਚਿਆਂ ਨੂੰ ਪੜ੍ਹਾ ਸਕੇ। ਸੀ.ਐਮ. ਸਾਹਿਬ ਸਾਡੀ ਵੈਲਫੇਅਰ ਸਟੇਟ ਹੈ। ਸਾਡੀ ਡਿਊਟੀ ਬਣਦੀ ਹੈ ਕਿ ਅਸੀਂ ਗਰੀਬ ਅਤੇ ਹਰ ਵਰਗ ਦੇ ਬੱਚਿਆਂ ਨੂੰ ਪੜ੍ਹਾ ਦੇਈਏ। ਇਸ ਡਿਊਟੀ ਨੂੰ ਸਮਝਦੇ ਹੋਏ ਸਰਕਾਰ ਨੇ ਬਾਰਡਰ ਏਰੀਏ ਵਿਚ ਇਹ ਦੋ ਯੂਨੀਵਰਸਿਟੀਆਂ ਲੈ ਕੇ ਆਉਂਦੀਆਂ ਹਨ ਜਿਸ ਦਾ ਆਉਣ ਵਾਲੇ ਸਮੇਂ ਵਿਚ ਬਹੁਤ ਵੱਡਾ ਫਾਇਦਾ ਹੋਣਾ ਹੈ। ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਬਿਲ ਪੇਸ਼ ਕਰਾਂ, ਮੇਰਾ ਜ਼ਰੂਰੀ ਮਨ ਹੈ ਕਿ ਮੈਂ ਇੱਕ ਗੱਲ ਸਦਨ ਦੇ ਵਿਚ ਲਿਆਵਾਂ। ਮਾਨਯੋਗ ਐਫ.ਐਮ. ਸਾਹਿਬ ਬੋਲ ਰਹੇ ਸੀ, ਉਸ ਤੋਂ ਪਹਿਲਾਂ ਮਜੀਠੀਆ ਜੀ ਨੇ ਐਸੀਆਂ ਗੱਲਾਂ ਕਰਕੇ ਇਨ੍ਹਾਂ ਨੂੰ ਪ੍ਰਵੋਕ ਕੀਤਾ ਹੈ ਕਿ ਉਹ ਲੜਾਈ ਕਰਨ। ਉਸ ਤੋਂ ਬਾਅਦ ਤੁਸੀਂ ਉੱਪਰੋਂ ਅਨਾਊਂਸਮੈਂਟ ਕੀਤੀ ਕਿ ਇਨ੍ਹਾਂ ਦਾ ਹੱਕ ਹੈ ਤੇ ਉਹ ਵੈੱਲ ਵਿਚ ਆ ਸਕਦੇ ਹਨ। ਵੈੱਲ ਵਿਚ ਆਉਣ ਦੀ ਬਜਾਏ ਉਨ੍ਹਾਂ ਨੇ ਇੱਧਰ ਸਾਹਮਣੇ ਖੜ੍ਹ ਕੇ ਪ੍ਰਵੋਕ ਕੀਤਾ ਹੈ ਕਿ ਲੜਾਈ ਕਰੀਏ। ਇਹ ਇੱਕ ਅੱਛੇ ਪਾਰਲੀਮੈਂਟੇਰੀਅਨ ਅਤੇ ਇੱਕ ਅੱਛੇ ਐਮ.ਐਲ.ਏ.

ਦਾ ਕੋਈ ਇਸ ਤਰ੍ਹਾਂ ਦਾ ਧਰਮ ਨਹੀਂ ਬਣਦਾ ਕਿ ਉਹ ਲੜਾਈ ਕਰਨ ਦੀ ਨੀਯਤ ਨਾਲ ਇੱਥੇ ਮਾਹੌਲ ਖਰਾਬ ਕਰੇ। ਇਹ ਬਹੁਤ ਹੀ ਨਿੰਦਣਯੋਗ ਕਦਮ ਹੈ ਔਰ ਅੱਜ ਵੀ ਜੇ ਅਕਾਲੀ ਦਲ ਦੀ ਹਾਲਤ ਇਹ ਹੈ ਤਾਂ ਉਸ ਵਾਸਤੇ ਬਿਕਰਮ ਸਿੰਘ ਮਜੀਠੀਆ, ** ** ਇਨ੍ਹਾਂ ਗੱਲਾਂ ਕਰਕੇ, ਆਪਣੇ ਗਲਤ ਰਵੱਈਏ ਕਰਕੇ, ਆਪਣੀਆਂ ਗਲਤ ਆਦਤਾਂ ਕਰਕੇ ਹੈ। ਮੈਂ ਇਮਾਨਦਾਰੀ ਨਾਲ ਤੁਹਾਨੂੰ ਕਹਿੰਦਾ ਹਾਂ, ਮੈਂ ਗਰਾਊਂਡ ਦੇ ਨਾਲ ਜੁੜਿਆ ਹੋਇਆ ਹਾਂ, ਲੋਕਾਂ ਤੋਂ ਹਰ ਸਮੇਂ ਇਸ ਗੱਲ ਦਾ ਪਤਾ ਲਗਦਾ ਰਹਿੰਦਾ ਹੈ। ਅਕਾਲੀ ਦਲ ਬਹੁਤ ਅੱਛੀ ਪਾਰਟੀ ਰਿਹਾ ਹੈ ਤੇ ਅੱਗੇ ਨੂੰ ਵੀ ਹੋ ਸਕਦਾ ਹੈ, ਜਦ ਤੱਕ ** ** ਇਸ ਦਾ ਪ੍ਰਧਾਨ ਹੈ ਅਤੇ ਮਜੀਠੀਆ ਇਸ ਦਾ ਲੀਡਰ ਹੈ, ਇਹ ਪਾਰਟੀ ਕਦੇ ਉੱਠ ਨਹੀਂ ਸਕਦੀ, ਮੈਂ ਤੁਹਾਨੂੰ ਦੱਸਦਾ ਹਾਂ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਉਨ੍ਹਾਂ ਦੀ ਤਾਂ ਗੱਲ ਕੀਤੀ ਹੈ ਪਰ ਮੈਨੂੰ ਇਨ੍ਹਾਂ ਤੇ ਅਫਸੋਸ ਹੈ, ਜਿਹੜੇ ਆਹ ਸਾਡੇ ਦੋਸਤ ਬੈਠੇ ਹਨ। (ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰਾਂ ਵੱਲ ਇਸ਼ਾਰਾ) ਕੀ ਹੋ ਸਕਦਾ ਹੈ ਕਿ ਵਿਧਾਨ ਸਭਾ ਦੇ ਮੁਲਾਜ਼ਮਾਂ ਦੇ ਕੰਮ ਵਿਚ ਵਿਘਨ ਪਾਓ ਕਿ ਉਨ੍ਹਾਂ ਨੂੰ ਉੱਠ ਕੇ ਜਾਣਾ ਪਵੇ। ਇਹ ਹੋ ਸਕਦਾ ਹੈ? (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਸੀਂ ਸ਼ੋਰ ਕਰੋ, ਤੁਹਾਨੂੰ ਪ੍ਰੋਟੈਸਟ ਕਰਨ ਦਾ ਹੱਕ ਹੈ, ਤੁਹਾਨੂੰ ਪ੍ਰੋਟੈਸਟ ਕਰਨ ਦਾ ਹੱਕ ਹੈ। (ਵਿਘਨ)(ਸ਼ੋਰ) ਤੁਹਾਨੂੰ ਪ੍ਰੋਟੈਸਟ ਕਰਨ ਦਾ ਹੱਕ ਹੈ। ਨਹੀਂ, ਨਹੀਂ ਤੁਹਾਨੂੰ ਪ੍ਰੋਟੈਸਟ ਕਰਨ ਦਾ ਹੱਕ ਹੈ ਲੇਕਿਨ ਵਿਧਾਨ ਸਭਾ ਦੇ ਕੰਮ ਵਿਚ ਖਲਲ ਨਹੀਂ ਪਾ ਸਕਦੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਜੇ ਤੁਸੀਂ ਇਜਾਜ਼ਤ ਦੇ ਦਿਉ। ਜੇ ਤੁਸੀਂ ਸੁਣਨ ਦੀ ਜਸਾਰਤ ਕਰ ਲਵੋ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)। ਸਪੀਕਰ ਸਾਹਿਬ, 1977 ਦੇ ਵਿੱਚ।

**ਮਾਨਯੋਗ ਸਪੀਕਰ:** ਕਿਸ ਚੀਜ਼ ਵਾਸਤੇ ਜੀ? ਇਸ ਚੈਪਟਰ ਨੂੰ ਹੁਣ ਨਾ ਖੋਲ੍ਹੀਏ, ਤੁਸੀਂ ਛੱਡੋ ਖਹਿੜਾ। ਬੈਠ ਜਾਓ, ਖਹਿੜਾ ਛੱਡੋ।

**ਵਿੱਤ ਮੰਤਰੀ:** ਸੁਣ ਲਵੋ, ਸੁਣ ਲਵੋ ਜੀ, ਅਮਨ ਜੀ, ਸੁਣ ਲਵੋ। ਸਪੀਕਰ ਸਾਹਿਬ, 1977 ਵਿੱਚ ਪੰਜਾਬੀ ਯੂਨੀਵਰਸਿਟੀ ਦਾ ਪੇਪਰ ਲੀਕ ਹੋ ਗਿਆ ਸੀ ਔਰ ਜਿਹੜਾ ਉਹ ਪੇਪਰ ਸੀ, ਉਹ ਪਾਨ ਵਾਲੀਆਂ ਦੁਕਾਨਾਂ ਤੋਂ ਵੀ ਮਿਲਣ ਲੱਗ ਪਿਆ ਅਤੇ ਜਿਹੜੇ ਹਜ਼ਾਰਾਂ ਬੰਦਿਆਂ ਨੇ ਪੇਪਰ ਦੇਣਾ ਸੀ, ਉਨ੍ਹਾਂ ਨੇ ਉਹ ਪੇਪਰ ਖਰੀਦ ਲਿਆ ਲੇਕਿਨ ਜਦੋਂ ਉਹ ਐਗਜ਼ਾਮੀਨੇਸ਼ਨ ਹਾਲ ਵਿੱਚ ਗਏ ਤਾਂ ਪਤਾ ਚੱਲਿਆ ਕਿ ਪੇਪਰ ਤਾਂ ਕੋਈ ਹੋਰ ਆ ਗਿਆ ਹੈ ਅਤੇ ਉਹ ਸਾਰੇ ਹੀ ਪ੍ਰੋਟੈਸਟ ਕਰਨ ਲੱਗ ਪਏ ਕਿ ਪੇਪਰ ਤਾਂ ਰੌਂਗ ਆ ਗਿਆ। ਹੁਣ ਅਸਲ ਵਿੱਚ ਇਨ੍ਹਾਂ ਦਾ ਰੌਲਾ ਇਹ ਹੈ ਕਿ ਰੌਂਗ ਬਜਟ ਆ ਗਿਆ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ, ਸਰਦਾਰ ਕੁਲਤਾਰ ਸਿੰਘ ਸੰਧਵਾਂ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਅਤੇ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਚੰਨੀ ਜੀ, ਚੰਨੀ ਜੀ, ਤੁਸੀਂ ਪਹਿਲਾਂ ਬਿਲ ਪੇਸ਼ ਕਰੋ। ਮੈਂ ਹੁਣ ਤੁਹਾਡੀ ਗੱਲ ਨਹੀਂ ਸੁਣਨੀ ਹੈ। ਮੈਂ ਹੁਣ ਤੁਹਾਡੀ ਗੱਲ ਨਹੀਂ ਸੁਣਨੀ ਹੈ। ਮੈਂ ਹੁਣ ਤੁਹਾਡੀ ਗੱਲ ਬਿਲਕੁਲ ਨਹੀਂ ਸੁਣਨੀ ਹੈ। ਤੁਸੀਂ ਬੈਠ ਸਕਦੇ ਹੋ, ਸੁਣ ਸਕਦੇ ਹੋ। ਪਹਿਲਾਂ ਮੇਰੀ ਗੱਲ ਸੁਣੋ।ਮੇਰੀ ਗੱਲ ਸੁਣੋ, ਤੁਸੀਂ ਹਾਊਸ ਨਹੀਂ ਚੱਲਣ ਦਿੱਤਾ। ਮੈਂ ਤੁਹਾਡੀ ਗੱਲ ਨਹੀਂ ਸੁਣਨੀ।ਮੈਂ ਤੁਹਾਡੀ ਗੱਲ ਨਹੀਂ ਸੁਣਨੀ। (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਹਾਂ ਜੀ, ਚੰਨੀ ਜੀ, ਤੁਸੀਂ ਬੋਲੋ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਬਿਲ ਪੇਸ਼ ਕਰੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸ਼੍ਰੀਮਾਨ ਜੀ, ਮੈਂ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ, ਸਰਦਾਰ ਕੁਲਤਾਰ ਸਿੰਘ ਸੰਧਵਾਂ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਅਤੇ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 30**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ ਲੈ ਕੇ 30 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਸਹਿਮਤ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(**ਆਵਾਜ਼ਾਂ:** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 30 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ। ਹਾਂ ਜੀ, ਬਾਜਵਾ ਸਾਹਿਬ ਜੀ।

**ਉਚੇਰੀ ਸਿੱਖਿਆ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਦੋ ਯੂਨੀਵਰਸਿਟੀਆਂ ਪਾਸ ਹੋ ਰਹੀਆਂ ਹਨ, ਇਹ ਵਧਾਈ ਵਾਲੀ ਗੱਲ ਹੈ ਪਰੰਤੂ ਬਹੁਤੀਆਂ ਯੂਨੀਵਰਸਿਟੀਆਂ ਐਬਰੀਵੇਸ਼ਨਜ਼ ਨਾਲ ਜਾਣੀਆਂ ਜਾਂਦੀਆਂ ਹਨ ਜਿਵੇਂ GNDU, ਗੁਰੂ ਨਾਨਕ ਦੇਵ, ਯੂਨੀਵਰਸਿਟੀ ਅਤੇ PU, ਪੰਜਾਬ ਯੂਨੀਵਰਸਿਟੀ ਅਤੇ ਜਿਹੜੀਆਂ ਇਹ ਸਰਦਾਰ ਬੇਅੰਤ ਸਿੰਘ ਅਤੇ ਸ਼ਹੀਦ ਭਗਤ ਸਿੰਘ ਯੂਨੀਵਰਸਿਟੀਆਂ ਹਨ, ਇਨ੍ਹਾਂ ਦੀ ਐਬਰੀਵੇਸ਼ਨ ਇੱਕ ਹੀ ਬਣਦੀ ਹੈ, ਇਹ ਥੋੜ੍ਹਾ ਜਿਹਾ ਸੋਚ ਲੈਣ ਕਿ ਨਾਂ ਚੇਂਜ ਹੋ ਸਕਦਾ ਹੈ ਕਿਉਂਕਿ ਇਹ ਕੰਫਿਊਜ਼ਨ ਹੋਵੇਗਾ। ਇਸ ਤਰ੍ਹਾਂ ਭਗਤ ਸਿੰਘ ਅਤੇ ਬੇਅੰਤ ਸਿੰਘ ਇਨ੍ਹਾਂ ਯੂਨੀਵਰਸਿਟੀਆਂ ਦਾ ਐਬਰੀਵੇਸ਼ਨ ਇੱਕ ਹੀ ਬਣੇਗਾ ਕਿਉਂਕਿ ਮੈਂ ਇਹ ਨੋਟ ਕੀਤਾ ਸੀ। ਇਹ ਥੋੜ੍ਹਾ ਜਿਹਾ ਇਸ ਤੇ ਸੋਚ ਲੈਣ।

**ਮਾਨਯੋਗ ਸਪੀਕਰ:** ਮੰਤਰੀ ਜੀ। ਹਾਂ ਜੀ, ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸ਼ਹੀਦ ਭਗਤ ਸਿੰਘ ਸਟੇਟ ਯੂਨੀਵਰਸਿਟੀ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**-------**

---

## 9. THE PUNJAB MOTOR VEHICLES TAXATION (AMENDMENT) BILL, 2021

**ਮਾਨਯੋਗ ਸਪੀਕਰ:** ਅਗਲਾ ਬਿਲ। ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਮੰਤਰੀ ਜੀ, ਇਹ ਬਿਲ ਪੇਸ਼ ਕਰਨ।

**ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ):** ਸ਼੍ਰੀਮਾਨ ਜੀ, ਮੈਂ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ, ਸਰਦਾਰ ਕੁਲਤਾਰ ਸਿੰਘ ਸੰਧਵਾਂ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਅਤੇ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਟਾਈਮ ਨਹੀਂ ਦੇਣਾ ਹੈ।ਬਿਲਕੁਲ ਨਹੀਂ ਦੇਣਾ ਹੈ।ਮੈਂ ਬਿਲਕੁਲ ਟਾਈਮ ਨਹੀਂ ਦੇਣਾ । ਮੈਂ ਤੁਹਾਨੂੰ ਬਿਲਕੁਲ ਨਹੀਂ ਦੇਣਾ। ਮੈਂ ਤੁਹਾਨੂੰ ਬਿਲਕੁਲ ਟਾਈਮ ਨਹੀਂ ਦੇ ਦੇਣਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ, ਸਰਦਾਰ ਕੁਲਤਾਰ ਸਿੰਘ ਸੰਧਵਾਂ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਅਤੇ ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਉੱਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ। (ਵਿਘਨ) (ਸ਼ੋਰ) ਤੁਸੀਂ ਅੱਜ ਸਦਨ ਦੀ ਤੌਹੀਨ ਕੀਤੀ ਹੈ।(ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ।)

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

### ਕਲਾਜ਼ 1 ਦੀ ਸਬ-ਕਲਾਜ਼ (2)

**ਮਾਨਯੋਗ ਸਪੀਕਰ_** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

### ਕਲਾਜ਼ 2 ਤੇ 3 ਸ਼ਡਿਊਲ ਸਮੇਤ

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੇ 3 ਸ਼ਡਿਊਲ ਸਮੇਤ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਤੇ 3 ਸ਼ਡਿਊਲ ਸਮੇਤ ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

### ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

### ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨਗੇ। (ਵਿਘਨ)(ਸ਼ੋਰ) ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ।

**ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ-

ਕਿ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮੋਟਰ ਵਹੀਕਲਜ਼ ਟੈਕਸੇਸ਼ਨ (ਸੋਧਨਾ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---------

## 10. THE PUNJAB ABADI DEH (RECORD OF RIGHTS) BILL, 2021.

**ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ)** : ਸ਼੍ਰੀਮਾਨ ਜੀ, ਮੈਂ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਪੇਸ਼ ਕਰਦਾ ਹਾਂ-

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀਆਂ ਸਬ-ਕਲਾਜ਼ਾਂ (2 ਅਤੇ 3)**

**ਮਾਨਯੋਗ ਸਪੀਕਰ**_ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ਾਂ (2 ਅਤੇ 3) ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 29**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 29 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਤੋਂ 29 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼(1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ (ਸਰਦਾਰ ਗੁਰਪ੍ਰੀਤ ਸਿੰਘ ਕਾਂਗੜ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਅਬਾਦੀ ਦੇਹ (ਰਿਕਾਰਡ ਆਫ ਰਾਈਟਸ) ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---------

**(**ਇਸ ਸਮੇਂ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜਰ ਮੈਂਬਰ ਬਿਲਾਂ ਤੇ ਹੋਈ ਬਹਿਸ ਦੌਰਾਨ ਸਮਾਂ ਨਾ ਦਿੱਤੇ ਜਾਣ ਤੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ **** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

## 11. THE PUNJAB INFRASTRUCTURE (DEVELOPMENT AND REGULATION) AMENDMENT BILL, 2021.

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਪੇਸ਼ ਕਰਦਾ ਹਾਂ-

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ**_ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੇ 3 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ- ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਤੁਸੀਂ ਸਟਾਫ ਨੂੰ ਖਲਲ ਪਾਇਆ। ਤੁਸੀਂ ਵਿਧਾਨ ਸਭਾ ਦੀ ਕਾਰਵਾਈ ਵਿੱਚ ਰੁਕਾਵਟ ਪਾਈ ਹੈ। ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ। (ਵਿਘਨ..ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਕਈ ਮੈਂਬਰਾਂ ਵੱਲੋਂ ਬਿਲ ਦੀਆਂ ਕਾਪੀਆਂ ਫਾੜੀਆਂ ਗਈਆਂ।)

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2021 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## WALK OUT

(ਇਸ ਸਮੇਂ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਬਿਲਾਂ ਤੇ ਹੋਈ ਬਹਿਸ ਦੌਰਾਨ ਸਮਾਂ ਨਾ ਦਿੱਤੇ ਜਾਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚੋਂ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

---

## STATEMENT BY THE MINISTER FOR PWD (B&R)

**ਮਾਨਯੋਗ ਸਪੀਕਰ :** ਵਿਜੈ ਇੰਦਰ ਸਿੰਗਲਾ ਜੀ, ਤੁਸੀਂ ਗੌਰਮਿੰਟ ਵੱਲੋਂ ਇੱਕ ਸਟੇਟਮੈਂਟ ਦੇਣੀ ਹੈ। ਕੱਲ੍ਹ ਆਪਾਂ ਸਦਨ ਵਿੱਚ ਪ੍ਰਾਮਿਸ ਕੀਤਾ ਸੀ। ਤੁਸੀਂ ਕੁਝ ਕਹਿਣਾ ਹੈ ਜੀ?

**ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ) :** ਸਪੀਕਰ ਸਾਹਿਬ, ਮਾਨਯੋਗ ਸਦਨ ਦੇ ਕੁਝ ਮੈਂਬਰਾਂ ਵੱਲੋਂ ਦਿੱਲੀ ਕੱਟੜਾ ਐਕਸਪ੍ਰੈੱਸ ਵੇਅ ਦੇ ਨਿਰਮਾਣ ਨਾਲ ਜੁੜੇ ਕਿਸਾਨਾਂ ਦੇ ਵੱਖ-ਵੱਖ ਮੁੱਦਿਆਂ ਤੇ ਚਿੰਤਾ ਜ਼ਾਹਿਰ ਕੀਤੀ ਗਈ ਸੀ, ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ ਕਿ ਸਾਡੀ ਸਰਕਾਰ ਨੇ ਹਮੇਸ਼ਾ ਹੀ ਕਿਸਾਨਾਂ ਦੇ ਹਿੱਤਾਂ ਦੀ ਰੱਖਿਆ ਕੀਤੀ ਹੈ ਅਤੇ ਉਨ੍ਹਾਂ ਦੀ ਭਲਾਈ ਲਈ ਕੰਮ ਕੀਤਾ ਹੈ। ਇਸ ਪ੍ਰਕਿਰਿਆ ਵਿੱਚ ਅਸੀਂ ਆਪਣੇ ਨਾਗਰਿਕਾਂ ਦੇ ਜੀਵਨ ਪੱਧਰ ਨੂੰ ਬਿਹਤਰ ਬਣਾਉਣ ਲਈ ਹਮੇਸ਼ਾ ਯਤਨਸ਼ੀਲ ਰਹੇ ਹਾਂ। ਜਿਸ ਵਿੱਚ ਰਾਜ ਦੇ ਬੁਨਿਆਦੀ ਢਾਂਚੇ ਦਾ ਵਿਕਾਸ, ਹਾਈਵੇਅਜ਼ ਅਤੇ ਐਕਸਪ੍ਰੈਸ ਵੇਅਜ਼ ਦੀ ਉਸਾਰੀ ਨੂੰ ਉਤਸ਼ਾਹਿਤ ਕਰਨਾ ਸ਼ਾਮਿਲ ਹੈ। ਇਸ ਸਬੰਧੀ ਕੁਝ ਸਮਾਂ ਪਹਿਲਾਂ ਪੰਜਾਬ ਸਰਕਾਰ ਵੱਲੋਂ ਨੈਸ਼ਨਲ ਹਾਈਵੇਅਜ਼ ਅਥਾਰਿਟੀ ਆਫ ਇੰਡੀਆ ਨੂੰ ਦਿੱਲੀ ਕੱਟੜਾ ਐਕਸਪ੍ਰੈਸ ਵੇਅ ਬਣਾਉਣ ਲਈ ਸਹਿਮਤੀ ਦਿੱਤੀ ਗਈ ਸੀ ਜੋ ਕਿ ਪੰਜਾਬ ਰਾਜ ਵਿੱਚੋਂ ਉੱਤਰੀ ਦੱਖਣ ਧੁਰੇ ਦੇ ਸਮਾਨਾਂਤਰ ਲੰਘੇਗਾ। ਇਸ ਐਕਸਪ੍ਰੈਸ ਵੇਅ ਦੀ ਕੁੱਲ ਲੰਬਾਈ 700

---

** ਟਰਵ ੲਕਫਰਗਦਕਦ.ਤ ਰਗਦਕਗਕਦ ਲਖ ਵੀਕ ਫ਼ੀਜਗ।

ਕਿਲੋਮੀਟਰ ਹੈ। ਜਿਸ ਵਿੱਚੋਂ 396 ਕਿਲੋਮੀਟਰ ਲੰਬਾਈ ਪੰਜਾਬ ਵਿੱਚੋਂ ਲੰਘਦੀ ਹੈ। ਪੰਜਾਬ ਰਾਜ ਵਿੱਚੋਂ ਲੰਘਦੀ ਸੜਕ ਦਾ ਹਿੱਸਾ ਲਗਭਗ 15 ਹਜ਼ਾਰ ਕਰੋੜ ਰੁਪਏ ਦੀ ਲਾਗਤ ਨਾਲ ਉਸਾਰਿਆ ਜਾਵੇਗਾ। ਇਸ ਐਕਸਪ੍ਰੈਸ ਵੇਅ ਦੀ ਉਸਾਰੀ ਲਈ ਜ਼ਮੀਨ ਪ੍ਰਾਪਤੀ ਦੇ ਕੰਮ ਦੌਰਾਨ ਜ਼ਮੀਨ ਮਾਲਕਾਂ ਵੱਲੋਂ ਕੁਝ ਚਿੰਤਾਵਾਂ ਜ਼ਾਹਿਰ ਕੀਤੀਆਂ ਗਈਆਂ। ਜਿਵੇਂ ਕਿ ਐਕੁਆਇਰ ਕੀਤੀ ਜ਼ਮੀਨ ਲਈ ਘੱਟ ਮੁਆਵਜ਼ਾ, ਜ਼ਮੀਨ ਦੇ ਛੋਟੇ ਛੋਟੇ ਟੁਕੜਿਆਂ ਵਿੱਚ ਵੰਡੇ ਜਾਣ ਕਾਰਨ ਬਾਕੀ ਰਹਿੰਦੀ ਜ਼ਮੀਨ ਤੇ ਖੇਤੀ ਨਾ ਕਰ ਪਾਉਣ ਦਾ ਖਦਸ਼ਾ, ਵਾਢੀ ਦੌਰਾਨ ਵਰਤੇ ਜਾਣ ਵਾਲੇ ਕੰਬਾਈਨ ਅਤੇ ਹਾਰਵੈਸਟਰ ਦੀ ਆਵਾਜਾਈ ਵਿੱਚ ਐਕਸਪ੍ਰੈਸ ਵੇਅ ਦੀ ਉਸਾਰੀ ਕਰਕੇ ਮੁਸ਼ਕਿਲ ਪੇਸ਼ ਆਉਣ ਦਾ ਖਦਸ਼ਾ, ਬਰਸਾਤ ਦੇ ਮੌਸਮ ਦੌਰਾਨ ਜਮ੍ਹਾਂ ਹੋਏ ਪਾਣੀ ਦੀ ਨਿਕਾਸੀ ਨਾ ਹੋਣ ਕਾਰਨ ਹੜ੍ਹਾਂ ਦਾ ਖਦਸ਼ਾ। ਇਨ੍ਹਾਂ ਸਾਰੇ ਮੁੱਦਿਆਂ ਤੋਂ ਸਰਕਾਰ ਜਾਣੂੰ ਹੈ ਅਤੇ ਇਨ੍ਹਾਂ ਨੂੰ ਨਿਪਟਾਉਣ ਲਈ ਵਚਨਬੱਧ ਹੈ। ਮਾਨਯੋਗ ਮੁੱਖ ਮੰਤਰੀ ਜੀ ਨੇ ਕਿਸਾਨਾਂ ਦੀਆਂ ਸ਼ਿਕਾਇਤਾਂ ਸੁਣਨ ਅਤੇ ਸੁਖਾਵੇਂ ਹੱਲ ਕੱਢਣ ਲਈ ਮੇਰੀ ਅਗਵਾਈ ਵਿੱਚ ਇੱਕ ਕਮੇਟੀ ਦਾ ਗਠਨ ਕੀਤਾ ਸੀ। ਇਸ ਕਮੇਟੀ ਵੱਲੋਂ ਰਾਜ ਦੇ ਹਰੇਕ ਜ਼ਿਲ੍ਹੇ ਦੇ ਕਿਸਾਨਾਂ ਦੇ ਨੁਮਾਇੰਦਿਆਂ ਨਾਲ ਹੁਣ ਤੱਕ ਦੋ ਮੀਟਿੰਗਾਂ ਕੀਤੀਆਂ ਹਨ ਅਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣੀਆਂ ਹਨ। ਪ੍ਰਾਪਤ ਕੀਤੀ ਹਰੇਕ ਸ਼ਿਕਾਇਤ ਅਤੇ ਦਿੱਕਤ ਦੀ ਛਾਣ-ਬੀਣ ਵੀ ਕੀਤੀ ਗਈ ਹੈ। ਮਾਨਯੋਗ ਸਪੀਕਰ ਸਾਹਿਬ, ਸਰਕਾਰ ਨਾ ਸਿਰਫ ਕਿਸਾਨਾਂ ਦੀਆਂ ਮੁਸ਼ਕਿਲਾਂ ਦਾ ਹੱਲ ਕਰੇਗੀ ਬਲਕਿ ਇਹ ਵੀ ਯਕੀਨੀ ਬਣਾਏਗੀ ਕਿ ਉਨ੍ਹਾਂ ਨੂੰ ਕਾਨੂੰਨ ਅਨੁਸਾਰ ਬਣਦਾ ਮੁਆਵਜ਼ਾ ਦਿੱਤਾ ਜਾਵੇ। ਰਾਜ ਦੇ ਮਾਲ ਵਿਭਾਗ ਨੂੰ ਇਸ ਸਬੰਧੀ ਜਾਣੂੰ ਕਰਵਾ ਦਿੱਤਾ ਗਿਆ ਹੈ ਅਤੇ ਉਨ੍ਹਾਂ ਵੱਲੋਂ ਲੋੜੀਂਦੇ ਕਦਮ ਉਠਾਏ ਜਾ ਰਹੇ ਹਨ ਤਾਂ ਜੋ ਕਿ Right to Fair Compensation and Transparency in Land Acquisition Rehabilitation and Resettlement Act (RFCTLARR) ਐਕਟ ਦੇ ਅਨੁਸਾਰ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾਵੇ।

ਲੋਕ ਨਿਰਮਾਣ ਵਿਭਾਗ ਵੱਲੋਂ ਇਹ ਮੁੱਦੇ National Highways Authority of India ਦੇ ਨਾਲ ਲਿਖਤੀ ਰੂਪ ਵਿੱਚ ਵੀ ਉਠਾਏ ਗਏ ਹਨ ਤਾਂ ਜੋ ਕਿ ਕਿਸਾਨਾਂ ਨੂੰ ਹੋਰ ਪੇਸ਼ ਆਉਣ ਵਾਲੀਆਂ ਮੁਸ਼ਕਲਾਂ ਦਾ ਸਹੀ ਢੰਗ ਨਾਲ ਹੱਲ ਕੀਤਾ ਜਾ ਸਕੇ, ਜਿਵੇਂ ਕਿ:

- Expressway ਦੇ ਨਾਲ-ਨਾਲ ਸਰਵਿਸ ਰੋਡ ਦੀ ਉਸਾਰੀ ਕਰਨਾ।
- ਸਹੀ ਉਚਾਈ ਅਤੇ ਢੁੱਕਵੀਂ ਸੰਖਿਆ ਵਿੱਚ Vehicular Underpass (VUP's) ਦਾ ਨਿਰਮਾਣ ਕਰਨਾ।
- ਸਿੰਚਾਈ ਕਰਨ ਲਈ ਲੋੜੀਂਦੀਆਂ ਪੁਲੀਆਂ ਦਾ ਨਿਰਮਾਣ ਕਰਨਾ।

- ਦਰਿਆਵਾਂ ਉੱਪਰ ਪੁਲਾਂ ਦੀ ਉਸਾਰੀ ਕਰਨਾ ਅਤੇ
- ਲੋੜੀਂਦੀ ਅਤੇ ਯੋਗ ਮਾਤਰਾ ਵਿੱਚ ਪੌਦੇ ਲਗਾਉਣਾ ਸ਼ਾਮਿਲ ਹੈ।

ਇੱਥੇ ਇਹ ਵੀ ਦੱਸਣਯੋਗ ਹੈ ਕਿ National Highways Authority of India ਵੱਲੋਂ ਰਾਜ ਸਰਕਾਰ ਦੇ ਪ੍ਰਸਤਾਵਾਂ ਨਾਲ ਹੇਠ ਅਨੁਸਾਰ ਸਹਿਮਤੀ ਪ੍ਰਗਟਾਈ ਗਈ ਹੈ:

- Combine harvester ਦੀ ਨਿਰਵਿਘਨ ਆਵਾਜਾਈ ਲਈ , ਕਰਾਸ ਕਰਨ ਵਾਲੀਆਂ ਸੜਕਾਂ ਤੇ ਲੋੜੀਂਦੀ ਉਚਾਈ ਵਾਲੇ Vehicular Underpass (VUP's) ਦੀ ਉਸਾਰੀ ਕਰਨਾ ਅਤੇ ਪੇਂਡੂ ਸੜਕਾਂ ਤੇ ਯੋਗ ਉਚਾਈ ਵਾਲੇ VUP ਉਸਾਰਨਾ ਹੈ।
- ਸਾਰੇ ਮੌਜੂਦਾ ਖਾਲਿਆਂ ਤੇ ਪੁਲੀਆਂ ਉਸਾਰਨ ਦੀ ਸਹਿਮਤੀ।
- Expressway ਲਈ ਜ਼ਮੀਨ acquire ਹੋਣ ਕਾਰਨ ਖੇਤਾਂ ਦੀ ਵੰਡ਼ ਨੂੰ ਮੁੱਖ ਰੱਖਦੇ ਹੋਏ, ਸਿੰਚਾਈ ਲਈ Hume pipes ਪਾ ਕੇ ਯੋਗ ਪ੍ਰਬੰਧ ਕੀਤੇ ਜਾਣਾ।
- ਅੰਤਰਰਾਸ਼ਟਰੀ ਮਿਆਰ ਦੇ Design ਅਨੁਸਾਰ ਪੁਲਾਂ ਦੀ ਉਸਾਰੀ ਕਰਨਾ ਅਤੇ ਕਰਾਸ ਕਰਦੀਆਂ ਨਹਿਰਾਂ ਤੇ ਲੋੜੀਂਦੇ ਪੁਲ ਬਣਾਉਣਾ।
- Expressway ਤੇ ਦੇਸੀ ਪ੍ਰਜਾਤੀਆਂ ਦੇ ਪੌਦੇ ਲਗਾਉਣ ਨੂੰ ਵੀ ਕੰਮ ਦੇ ਦਾਇਰੇ ਦਾ ਹਿੱਸਾ ਬਣਾਇਆ ਗਿਆ ਹੈ।

ਮਾਨਯੋਗ ਸਪੀਕਰ ਸਾਹਿਬ , ਇਸ ਤਰ੍ਹਾਂ ਪੰਜਾਬ ਸਰਕਾਰ ਕਿਸਾਨਾਂ ਦੀਆਂ ਚਿੰਤਾਵਾਂ ਪ੍ਰਤੀ ਪੂਰੀ ਤਰ੍ਹਾਂ ਸੰਜੀਦਾ ਹੈ ਅਤੇ ਜ਼ਮੀਨ ਮਾਲਕਾਂ ਅਤੇ ਰਾਜ ਦੇ ਹਿੱਤਾਂ ਦੀ ਰਾਖੀ ਲਈ ਹਰ ਸੰਭਵ ਉਪਰਾਲੇ ਕਰਨ ਲਈ ਯਤਨਸ਼ੀਲ ਹੈ।

ਸਪੀਕਰ ਸਾਹਿਬ ਮੈਂ ਦੋ ਚੀਜ਼ਾਂ ਤੁਹਾਨੂੰ ਇਸ ਮਤੇ ਦੇ ਨਾਲ -ਨਾਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਮਾਨਯੋਗ ਮੁੱਖ ਮੰਤਰੀ ਪੰਜਾਬ ਨੇ ਭਾਰਤ ਸਰਕਾਰ ਦੇ ਨਾਲ , ਗਡਕਰੀ ਸਾਹਿਬ ਦੇ ਨਾਲ ਇਸ ਐਕਸਪ੍ਰੈਸ ਵੇਅ ਨੂੰ ਲੈ ਕੇ ਮੁਲਾਕਾਤ ਕੀਤੀ ਸੀ। ਉਸ ਸਮੇਂ ਗਡਕਰੀ ਸਾਹਿਬ ਤੇ ਮੁੱਖ ਮੰਤਰੀ ਸਾਹਿਬ ਵੱਲੋਂ ਇਸ ਦੇ ਉੱਪਰ ਵੱਧ ਤੋਂ ਵੱਧ ਕਿਸਾਨਾਂ ਨੂੰ ਮੁਆਵਜ਼ਾ ਮਿਲ ਸਕੇ ਇਸ ਗੱਲ ਦੇ ਉੱਪਰ ਵੀ ਚਰਚਾ ਹੋਈ ਸੀ। ਔਰ ਇਸ ਦੇ

ਨਾਲ ਸਰ, ਸਭ ਤੋਂ ਵੱਡੀ ਗੱਲ ਭਾਰਤ ਸਰਕਾਰ ਦੇ ਵੱਲੋਂ ਇਹ ਐਕਸਪ੍ਰੈਸ ਵੇਅ green field ਬਣਾਏ ਜਾਣ ਵਾਸਤੇ ਵਿਚਾਰ ਕੀਤਾ ਗਿਆ ਹੈ। ਕਿਉਂਕਿ ਜਿਹੜੇ ਸਾਡੇ green field ਪਿੰਡਾਂ ਵਿੱਚੋਂ ਨਿਕਲਦੇ ਹਨ ਉਨ੍ਹਾਂ ਦੇ ਨਾਲ ਉਹ ਜਗ੍ਹਾ ਅਤੇ ਉਹ ਇਲਾਕੇ ਵੀ ਡਿਵੈਲਪ ਹੋ ਜਾਂਦੇ ਹਨ। ਜਿਹੜੇ existing highways ਦੇ ਨਾਲ-ਨਾਲ ਅਗਰ ਹਾਈਵੇਜ਼ ਨਿਕਲਦੇ ਹਨ ਤਾਂ ਉਸ ਦੇ ਨਾਲ ਜਿਹੜਾ untapped area ਹੁੰਦਾ ਹੈ ਉੱਥੇ tapping ਨਹੀਂ ਹੁੰਦੀ। ਸੋ, ਇਸ ਕਰਕੇ ਸਰ, ਇਸ ਦੇ ਵਾਸਤੇ ਜੋ ਗੱਲਾਂ ਨੈਸ਼ਨਲ ਹਾਈਵੇਜ਼ ਕਿਸਾਨਾਂ ਦੀਆਂ ਜ਼ਮੀਨਾਂ ਨੂੰ ਮਦਦ ਕਰਨ ਵਾਸਤੇ VUP's ਬਣਾਉਣ ਦੀ ਗੱਲ ਹੈ, ਪਾਈਪਾਂ ਲਗਾਉਣ ਦੀ ਗੱਲ ਹੈ। ਉਸ ਤੇ ਉਨ੍ਹਾਂ ਦੀ ਸਹਿਮਤੀ ਆਲਰੇਡੀ ਸਾਡੇ ਕੋਲ ਆ ਚੁੱਕੀ ਹੈ। ਔਰ ਸਾਡੇ ਸੂਬੇ ਦਾ ਜਿਹੜਾ ਮਾਲ ਵਿਭਾਗ ਹੈ ਉਹ ਇਸ ਗੱਲ ਦੇ ਉੱਪਰ ਆਪਣੇ ਵੱਲੋਂ ਜਲਦੀ ਤੋਂ ਜਲਦੀ ਲੋੜੀਂਦੀ ਕਾਰਵਾਈ ਕਰ ਰਿਹਾ ਹੈ। ਤਾਂ ਜੋ ਪੰਜਾਬ ਦੇ ਹਰ ਕਿਸਾਨ ਨੂੰ ਜੋ ਸਾਡਾ 2013 ਦੇ ਅਧੀਨ ਐਕਟ ਬਣਿਆ ਹੈ , ਉਸ ਦੇ ਵਿੱਚ ਜੋ ਵੀ ਪੰਜਾਬ ਸਰਕਾਰ ਵੱਲੋਂ ਵੱਧ ਤੋਂ ਵੱਧ ਮੁਆਵਜ਼ਾ ਕਿਸਾਨ ਨੂੰ ਮਿਲ ਸਕੇ। ਉਸ ਦੇ ਵਾਸਤੇ ਤਜਵੀਜ਼ ਬਣਾਈ ਜਾ ਰਹੀ ਹੈ।

**ਮਾਨਯੋਗ ਸਪੀਕਰ:** ਥੈਂਕ ਯੂ। ਬ੍ਰਹਮ ਮਹਿੰਦਰਾ ਜੀ।

---

## OFFICIAL RESOLUTION REG. CONDEMNING THE CENTRAL AGENCIES ROLE IN HARASSING INNOCENT PEOPLE OF THE STATE OF PUNJAB INCLUDING POLITICAL REPRESENTALTIVES AND EVEN GOVERNMENT OFFICIALS:

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ ਇੱਥੇ ਹਾਊਸ ਦੇ ਵਿੱਚ ਜਿਹੜੀ ਸੈਂਟਰਲ ਏਜੰਸੀ ਈ.ਡੀ. ਹੈ, ਉਸ ਦੇ ਵੱਲੋਂ ਕੁੱਝ ਐਕਸ਼ਨ ਹੋਣ ਤੋਂ ਬਾਅਦ ਸਾਰੇ ਹਾਊਸ ਨੇ ਆਪਣਾ ਕਨਸਰਨ ਜ਼ਾਹਿਰ ਕੀਤਾ ਸੀ। ਮੁੱਖ ਮੰਤਰੀ ਸਾਹਿਬ ਦੀ ਆਗਿਆ ਅਨੁਸਾਰ ਮੈਂ ਇਸ ਹਾਊਸ ਵਿੱਚ ਸਰਕਾਰ ਵੱਲੋਂ ਰੈਜ਼ੋਲਿਊਸ਼ਨ ਲਿਆ ਰਿਹਾ ਹਾਂ। Sir I beg to move:-

> "That this House expresses its concern on the current role of the Central Agencies such as CBI, ED, NIA etc. which have been set up to ensure transparency in public life. Unfortunately, there have been apparent instances wherein these agencies have been used to harass innocent

people including the farmers, artists and political representatives and even some government officials.

During the ongoing Session of the Punjab Vidhan Sabha, a Member of this House has been compelled to remain absent from participating in the proceedings of the House and discharge his constitutional obligations as an elected representative of his constituency due to unwarranted and unconstitutional interference by the Enforcement Directorate, which has been noticed and condemned by this august House unanimously.

Therefore, this House strongly condemns such unwarranted and unconstitutional interference by the Central Agencies and urges upon the Government of India to refrain from infringing upon the rights of the elected representatives of the people by subverting due process of law and uphold the tenets of democratic set up in the country."

**Mr. Speaker:** Motion moved -

"That this House expresses its concern on the current role of the Central Agencies such as CBI, ED, NIA etc. which have been set up to ensure transparency in public life. Unfortunately, there have been apparent instances wherein these agencies have been used to harass innocent people including the farmers, artists and political representatives and even some government officials.

During the ongoing Session of the Punjab Vidhan Sabha, a Member of this House has been compelled to remain absent from participating in the proceedings of the House and discharge his constitutional obligations as an elected representative of his constituency due to unwarranted and unconstitutional interference by the Enforcement Directorate, which has been noticed and condemned by this august House unanimously.

Therefore, this House strongly condemns such unwarranted and unconstitutional interference by the Central Agencies and urges upon the Government of India to refrain from infringing upon the rights of the elected representatives of the people by subverting due process of law and uphold the tenets of democratic set up in the country.

**ਮਾਨਯੋਗ ਸਪੀਕਰ**: ਹਾਂ ਜੀ, ਸਿੱਧੂ ਸਾਹਿਬ।

**ਸਰਦਾਰ ਨਵਜੋਤ ਸਿੰਘ ਸਿੱਧੂ (ਅੰਮ੍ਰਿਤਸਰ ਪੂਰਬੀ)** : ਸਪੀਕਰ ਸਾਹਿਬ, ਮੈਂ ਤੁਹਾਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਸਹੀ ਨੂੰ ਸਮਝ ਕੇ ਉਸ ਤੇ ਅਮਲ ਨਾ ਕਰਨਾ ਇਹ ਇੱਕ ਕਾਇਰਤਾ ਹੈ ਔਰ ਬੁਜ਼ਦਿਲੀ ਦੀ ਸਜ਼ਾ ਮੌਤ ਹੁੰਦੀ ਹੈ। ਸਪੀਕਰ ਸਾਹਿਬ, ਅਸੀਂ ਇਹ ਨਿੰਦਾ ਪ੍ਰਸਤਾਵ ਲਿਆ ਕੇ ਬਹਾਦਰੀ ਦਿਖਾਈ ਹੈ ਅਤੇ ਪੂਰੇ ਦੇਸ਼ ਦੇ ਵਿੱਚ ਇੱਕ ਸੰਕੇਤ ਦਿੱਤਾ ਹੈ। ਸਪੀਕਰ ਸਾਹਿਬ, ਦੂਸਰੀ ਚੀਜ਼, ਮੈਂ ਤੁਹਾਨੂੰ ਲੱਖ ਲੱਖ ਵਧਾਈ ਦੇਣਾ ਚਾਹੁੰਦਾ ਹਾਂ ਕਿਉਂਕਿ ਤੁਸੀਂ ਇਸ ਸੈਸ਼ਨ ਦੇ ਵਿੱਚ ਇਹ ਦਿਖਾਇਆ ਹੈ ਕਿ ਸਪੀਕਰ ਸਾਹਿਬ ਦੀ ਕਮਾਂਡ ਕੀ ਹੁੰਦੀ ਹੈ(ਥੰਪਿੰਗ)[ ਵੇਖੋ, ਚੰਦਰਮਾ, ਤਾਰੇ ਰਾਤ ਨੂੰ ਆਪਣੀਆਂ ਲੱਖ ਵਡਿਆਈਆਂ ਹਾਕਦੇ ਹਨ ਕਿ ਮੈਂ , ਮੈਂ, ਮੈਂ ਪਰ ਜਦੋਂ ਸੂਰਜ ਉਦਯ ਹੁੰਦਾ ਹੈ ਤਾਂ ਤਾਰੇ ਵੀ ਫਿੱਕੇ ਪੈ ਜਾਂਦੇ ਹਨ ਅਤੇ ਚੰਦਰਮਾ ਵੀ ਫਿੱਕਾ ਪੈ ਜਾਂਦਾ ਹੈ। ਇਸ ਸੈਸ਼ਨ ਦੇ ਵਿੱਚ ਤੁਸੀਂ ਸਪੀਕਰ ਦਾ ਰੁਤਬਾ ਸੂਰਜ ਵਾਂਗ ਚਮਕਾਇਆ ਹੈ। ਮੈਂ ਤੁਹਾਨੂੰ ਗਾਰੰਟੀ ਦਿੰਦਾ ਹਾਂ। ਮੈਂ ਬਹੁਤ ਖੁਸ਼ ਹਾਂ। ਸਰਦਾਰ ਖੁਸ਼ ਹੁਆ।

**Mr. Speaker**: Thank you.

**ਸਰਦਾਰ ਨਵਜੋਤ ਸਿੰਘ ਸਿੱਧੂ :** ਮੈਂ ਇਸ ਕਰਕੇ ਉੱਠਿਆਂ ਹਾਂ ਕਿ ਇਸ ਹਾਊਸ ਦੀ ਲੈਜੀਸਲੇਚਰ ਦੀ ਇੱਕ ਮਰਿਆਦਾ ਹੈ। ਜਦੋਂ ਮਰਿਆਦਾ ਦਾ ਉਲੰਘਣ ਹੁੰਦਾ ਹੈ , ਜਿਵੇਂ ਮੇਰੇ ਦੋਸਤ ਬੈਂਚਾਂ ਤੇ ਚੜ੍ਹੇ ਬੈਠੇ ਸਨ , ਮੈਂ ਜਦੋਂ ਸਕੂਲ ਦੇ ਵਿੱਚ ਹੁੰਦਾ ਸੀ ਤਾਂ ਨਲਾਇਕ ਬੱਚਿਆਂ ਨੂੰ ਬੈਂਚਾਂ ਤੇ ਖੜ੍ਹੇ ਕਰਕੇ ਸਜ਼ਾ ਦਿੰਦੇ ਹੁੰਦੇ ਸਨ। ਇਹ ਕੋਈ ਗੱਲ ਹੋਈ। ਮਤਲਬ ਕਿ ਸਾਨੂੰ ਇਸ ਸਦਨ ਦੇ ਵਿੱਚ ਡਿਸਕਸ਼ਨ ਦੇ ਲਈ ਭੇਜਿਆ ਜਾਂਦਾ ਹੈ dissent ਹੋ ਸਕਦੀ ਹੈ, I will defend that right till my death ਕਿ ਤੁਸੀਂ ਸਾਡੇ ਨਾਲ disagree ਕਰੋ। ਪਰ ਤੁਸੀਂ Finance Minister ਨਾਲ argue ਕਰਦੇ, ਉਹ ਤੁਹਾਨੂੰ ਹਰ ਗੱਲ ਦਾ ਜਵਾਬ ਦਿੰਦੇ। ਤੁਸੀਂ ਹੂ ਹਾਅ ਕਰੀ ਜਾਂਦੇ ਹੋ, ਇਹ ਕੀ ਕੰਮ ਹੋਇਆ। ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ , ਅਸੀਂ ਇਹ ਸਾਰੀ ਚੀਜ਼ ਨੂੰ ਮੁਕਾ ਸਕਦੇ ਹਾਂ। ਮੈਂ ਤੁਹਾਨੂੰ ਗਾਰੰਟੀ ਦਿੰਦਾ ਹਾਂ ਕਿ ਜਿਹੜਾ ਮੈਂ solution ਦੇ ਰਿਹਾ ਹਾਂ if you are not part

of the solution, you are part of the precipitate, ਅਗਰ ਹਾਊਸ ਮੇਰੀ ਗੱਲ ਨੂੰ ਮੰਨੇ ਕਿ ਸਪੀਕਰ ਸਾਹਿਬ, ਇਸ ਹਾਊਸ ਦੀਆਂ Proceedings ਨੂੰ ਲਾਈਵ ਕਰ ਦੇਵੋ। ਅਸੀਂ ਕਿਸ ਵਾਸਤੇ ਛੁਪਦੇ ਹਾਂ, ਅਸੀਂ ਕਿਸ ਤੋਂ ਡਰਦੇ ਹਾਂ(ਥੰਪਿੰਗ)[ ਸਪੀਕਰ ਸਾਹਿਬ, ਅਸੀਂ ਲੋਕਾਂ ਨੂੰ ਜਵਾਬਦੇਹ ਹਾਂ । We are accountable to the people. It is a Government by the people, for the people. ਸਪੀਕਰ ਸਾਹਿਬ, ਇਹ ਜਸਟਿਸ ਹੈ। ਸਪੀਕਰ ਸਾਹਿਬ , ਅਕਾਲੀ ਦਲ ਵਾਲਿਆਂ ਨੇ ਤਾਂ ਗੁਰੂ ਦੀ ਸਰਬ ਸਾਂਝੀ ਬਾਣੀ ਇੱਕ ਚੈਨਲ ਤੱਕ ਹੀ ਸੀਮਤ ਕਰ ਦਿੱਤੀ ਹੈ। ਸਪੀਕਰ ਸਾਹਿਬ , ਇਹ ਤਾਂ ਲੋਕਾਂ ਦੀ ਸਭ ਤੋਂ ਵੱਡੀ ਅਦਾਲਤ ਹੈ। ਸਰ, ਇਸ ਨੂੰ ਪੂਰੀ ਤਰ੍ਹਾਂ ਸਾਰਵਜਨਿਕ ਕਰੋ , ਜਿਸ ਤਰ੍ਹਾਂ ਸਾਡੀ ਲੋਕ ਸਭਾ ਚੱਲਦੀ ਹੈ। ਇਹ ਨਾਲ ਦੀ ਨਾਲ ਹਟ ਜਾਣਗੇ। ਫਿਰ ਦੇਖੋ , ਜਦੋਂ ਲਾਈਵ ਚੱਲਦਾ ਹੋਵੇਗਾ ਤਾਂ ਫਿਰ ਮੈਨੂੰ ਕੋਈ ਬੈਂਚ ਤੇ ਖੜ੍ਹਾ ਹੋ ਕੇ ਦਿਖਾਵੇ। ਸਰ ਇਹ ਲਾਈਵ ਕਰੋ ਜੀ। ਸਰ , ਦੂਸਰੀ ਗੱਲ ਇੱਕ 40 sittings ਦੀ ਮਿਨੀਮਮ ਲਿਮਟ ਹੁੰਦੀ ਹੈ । ਸਰ,sittings ਨੂੰ ਵਧਾ ਦਿਓ, 60 ਕਰ ਦਿਓ। ਸਰ , ਤੁਸੀਂ ਐਤਕੀਂ ਕਿੰਨੇ ਖੂਬਸੂਰਤ ਤਰੀਕੇ ਨਾਲ 10 ਦਿਨ ਦਾ ਸੈਸ਼ਨ ਚਲਾਇਆ ਹੈ। ਜਿਹੜਾ ਅਨੁਸਾਸ਼ਨ ਪਾਲੇਗਾ , ਉਹ ਹੀ ਸਾਸ਼ਨ ਪਾਲੇਗਾ। ਤੁਸੀਂ ਦਿਖਾਇਆ ਹੈ ਕਿ ਸਾਸ਼ਨ ਹੁੰਦਾ ਕੀ ਹੈ। This is what discipline is. ਔਰ ਇਸ ਡਿਸਪਲਿਨ ਦੇ ਵਿੱਚ ਮੇਰੀ ਇਸ ਰਿਕੁਐਸਟ ਨੂੰ ਮੰਨੋ ਕਿ ਇਸ proceedings ਨੂੰ ਲਾਈਵ ਕਰਵਾ ਦਿਓ ਅਤੇ ਹਾਊਸ ਨੂੰ ਜਿੰਨਾ ਚਲਾ ਸਕੀਏ ਉਹ ਚਲਾਈਏ। ਸਰ, ਤੁਹਾਨੂੰ ਬਹੁਤ -ਬਹੁਤ ਵਧਾਈ। ਸਰ , ਤੁਸੀਂ ਐਤਕੀਂ ਪੂਰਾ (ਗ੍ਰੇਵਲ ਵੱਲ ਇਸ਼ਾਰਾ ) ਖੜਕਾਇਆ ਹੈ।

**ਮਾਨਯੋਗ ਸਪੀਕਰ**: ਹਾਂ ਜੀ, ਚੰਨੀ ਜੀ ਬੋਲੋ। ਚੰਨੀ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਮਾਨਯੋਗ ਸਪੀਕਰ ਸਾਹਿਬ, ਇੱਕ ਬਹੁਤ ਹੀ ਮਹੱਤਵਪੂਰਨ ਵਿਸ਼ੇ ਤੇ ਨਿੰਦਾ ਪ੍ਰਸਤਾਵ ਆਇਆ ਹੈ। ਕੇਂਦਰ ਸਰਕਾਰ ਨੇ ਜਿਸ ਤਰੀਕੇ ਦਾ ਰਵੱਈਆ ਅੱਜ ਡੈਮੋਕਰੇਟਿਕ ਸਿਸਟਮ ਦੇ ਵਿੱਚ ਅਪਣਾਇਆ ਹੋਇਆ ਹੈ , ਉਹ ਵਾਕਿਆ ਹੀ ਨਿੰਦਾ ਦੇ ਯੋਗ ਹੈ। ਸਰ ਸਾਡੀ ਡੈਮੋਕਰੇਟਿਕ ਕੰਟਰੀ ਹੈ। ਅਸੀਂ ਲੋਕਤੰਤਰ ਦੇ ਵਿੱਚ ਜੀਅ ਰਹੇ ਹਾਂ ਅਤੇ ਫੈਡਰਲ ਸਿਸਟਮ ਹੈ। ਇਸ ਸਿਸਟਮ ਦੇ ਤਹਿਤ 70 ਸਾਲਾਂ ਤੋਂ ਦੇਸ਼ ਬੜਾ ਵਧੀਆ ਚਲਦਾ ਆ ਰਿਹਾ ਸੀ ਅੱਜ ਇਸ ਸਿਸਟਮ ਦੇ ਵਿੱਚ ਜਿਹੜਾ ਡਿਕਟੇਟਰਸ਼ਿਪ ਦਾ ਰਾਜ ਹੈ , ਉਹ ਪਨਪ ਰਿਹਾ ਹੈ। ਅੱਜ ਰਾਜਾਂ ਦੇ ਅਧਿਕਾਰਾਂ ਨੂੰ ਖੋਹਿਆ ਜਾ ਰਿਹਾ ਹੈ। ਇੱਕ ਬੰਦਾ ਪੂਰੇ ਦੇਸ਼ ਦੇ ਵਿੱਚ ਆਪਣੀ ਮਨ -ਮਰਜ਼ੀ ਚਲਾ ਰਿਹਾ ਹੈ। ਜਿਸ ਦੀ ਮਰਜ਼ੀ ਬਾਂਹ ਮਰੋੜ ਦਿੰਦੇ ਹਨ। ਜਿਹੜੇ ਮਰਜ਼ੀ ਕਾਲੇ ਕਾਨੂੰਨ ਲੈ ਕੇ ਆ ਜਾਂਦੇ ਹਨ। ਰਾਜਾਂ ਨੂੰ ਕੋਈ

ਪੁੱਛਦਾ ਨਹੀਂ । ਕੋਈ ਕੁਝ ਨਹੀਂ ਹੈ, ਆਪਣੀਆਂ ਏਜੰਸੀਆਂ ਦੇ ਨਾਲ ਲੋਕਾਂ ਨੂੰ ਧਮਕਾ ਕੇ ਲੋਕਾਂ ਦੇ ਮਗਰ ਪੁਲਿਸ, ਸੀ.ਬੀ.ਆਈ. ਲਗਾ ਕੇ, ਈ.ਡੀ.ਲਗਾ ਕੇ, ਐਨ.ਏ.ਆਈ. ਲਗਾ ਕੇ ਲੋਕਾਂ ਨੂੰ ਹਰਾਸ ਕਰਕੇ ਆਪਣੀਆਂ ਮਨ ਮਰਜੀਆਂ ਕਰਵਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਸਪੀਕਰ ਸਾਹਿਬ, ਇਹ ਜਿਹੜਾ ਪ੍ਰਸਤਾਵ ਆਇਆ ਹੈ ਇਹ ਇਸ ਕੋਸ਼ਿਸ਼ ਦੀ ਨਿੰਦਿਆ ਕਰਦਾ ਹੈ, ਇਸ ਕਰਕੇ ਮੈਂ ਇਸ ਕੋਸ਼ਿਸ਼, ਇਸ ਪ੍ਰਸਤਾਵ ਦਾ ਸਵਾਗਤ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਮੈਂ ਵੀ ਤੁਹਾਨੂੰ ਵਧਾਈ ਦੇਣੀ ਹੈ, ਜਿਸ ਤਰੀਕੇ ਦੇ ਨਾਲ ਤੁਸੀਂ ਇਸ ਸਦਨ ਦੀਆਂ ਮਰਿਯਾਦਾਵਾਂ ਨੂੰ ਕਾਇਮ ਰੱਖਿਆ ਔਰ ਸੈਸ਼ਨ ਨੂੰ ਚਲਾਇਆ ਹੈ ਇਹ ਵਾਕਿਆ ਹੀ ਬਹੁਤ ਸਰਾਹੀਣਯ ਹੈ। ਮੈਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਤੁਸੀਂ ਮੇਰੇ ਜ਼ਿਲ੍ਹੇ ਤੋਂ ਆਉਂਦੇ ਹੋ, ਇਸ ਕਰਕੇ ਮੇਰਾ ਵੀ ਮਾਣ ਵਧਦਾ ਹੈ ਕਿ ਜਦੋਂ ਤੁਸੀਂ ਇਸ ਕੁਰਸੀ ਉਤੇ ਬੈਠ ਕੇ ਅੱਛਾ ਇਨਸਾਫ ਔਰ ਅੱਛੇ ਤਰੀਕੇ ਦੇ ਨਾਲ ਇਸ ਨੂੰ ਚਲਾਉਂਦੇ ਹੋ। ਸੋ, ਮੈਂ ਇਸ ਗੱਲ ਦੀ ਤੁਹਾਨੂੰ ਵਧਾਈ ਦੇਣੀ ਚਾਹੁੰਦਾ ਹਾਂ, ਤੁਹਾਡੇ ਹਲਕੇ ਦੇ ਲੋਕਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਇਸ ਦੇ ਨਾਲ ਹੀ ਮੈਂ ਜੋ ਸਿੱਧੂ ਸਾਹਿਬ ਨੇ ਗੱਲ ਕੀਤੀ ਹੈ, ਤੁਹਾਡੇ ਦਫਤਰ ਦੇ ਵਿੱਚ ਅੱਜ ਚਰਚਾ ਵੀ ਹੋਈ ਹੈ, ਮੈਂ ਇਹ ਗੱਲ ਕਰਨਾ ਚਾਹੁੰਦਾ ਹਾਂ ਕਿ 40 ਸੀਟਿੰਗਾਂ ਤੁਹਾਡੇ ਰੂਲਾਂ ਦੇ ਵਿੱਚ ਨਿਵਾਰੀਆਂ ਹਨ ਕਿ 40 ਸੀਟਿਗਾਂ ਹੋਣੀਆਂ ਚਾਹੀਦੀਆਂ ਹਨ ਲੇਕਿਨ ਸਦਨ ਦੀਆਂ 40 ਸੀਟਿੰਗਾਂ ਦੇ ਥੱਲੇ ਇੱਕ ਕਲਾਜ਼ ਲੱਗੀ ਹੋਈ ਹੈ ਕਿ ਬਿਜ਼ਨੈਸ਼ ਐਡਵਾਈਜ਼ਰੀ ਕਮੇਟੀ ਜੋ ਦੇਖੇਗੀ ਕਿ ਬਿਜ਼ਨੈਸ਼ ਹੈ ਕਿ ਨਹੀਂ ਹੈ ਤਾਂ ਉਸ ਤਰੀਕੇ ਦੇ ਨਾਲ ਇਹ ਘੱਟ ਵੱਧ ਜਾਂਦੀਆਂ ਹਨ। ਹਾਲਾਤ ਕੀ ਹੋ ਰਹੀ ਹੈ ਕਿ ਸੈਸ਼ਨ ਬੜੇ ਸੁੰਘੜ ਕੇ ਬੜੇ ਥੋੜ੍ਹੇ ਦਿਨਾਂ ਦੇ ਰਹਿ ਜਾਂਦੇ ਹਨ, ਸਾਰੇ ਐਮ.ਐਲ.ਏਜ਼ ਨੂੰ ਕੋਈ ਚੁਣ ਕੇ ਆਉਂਦੇ, ਉਨ੍ਹਾਂ ਦੇ ਮਨਾਂ ਦੇ ਵਿੱਚ ਉਮੰਗਾਂ ਹੁੰਦੀਆਂ ਹਨ ਕਿ ਮੈਂ ਆਪਣੇ ਹਲਕੇ ਦੀ ਇਹ ਗੱਲ ਰੱਖਣੀ ਹੈ, ਆਪਣੇ ਹਲਕੇ ਦੀ ਇਹ ਗੱਲ ਕਰਾਂਗੇ, ਲੋਕਾਂ ਨੂੰ ਜਾ ਕੇ ਦੱਸਣਾ ਹੁੰਦਾ ਹੈ ਕਿ ਮੈਂ ਤੁਹਾਡੇ ਬਾਰੇ ਬੋਲਿਆ ਹਾਂ, ਤੁਸੀਂ ਮੈਨੂੰ ਚੁਣ ਕੇ ਭੇਜਿਆ ਸੀ, ਮੈਂ ਆਪਣਾ ਹੱਕ ਪੂਰਾ ਕੀਤਾ ਹੈ, ਮੈਂ ਆਪਣਾ ਫਰਜ਼ ਪੂਰਾ ਕੀਤਾ ਹੈ, ਲੇਕਿਨ ਉਹ ਟਾਈਮ ਨਹੀਂ ਮਿਲਦਾ । ਇਸ ਕਰਕੇ ਜੇ ਸਰ ਤੁਸੀਂ ਚਾਹੋ, ਕਰਨਾ ਸਰਕਾਰ ਨੇ ਹੈ, ਆਉਣ ਵਾਲੀ ਸਰਕਾਰ ਨਵੀਂ ਆਵੇਗੀ ਪੰਜ ਸਾਲ ਬਾਅਦ, ਉਸ ਲਈ ਹੋ ਜਾਵੇਗਾ। ਤੁਸੀਂ ਆਉਣ ਵਾਲੇ ਸੈਸ਼ਨ ਵਿੱਚ ਕਾਨੂੰਨ ਲੈ ਕੇ ਆਉ, ਰੂਲਾਂ ਵਿਚ ਸੋਧ ਦੀ ਜ਼ਰੂਰਤ ਹੈ ਕਿ ਜੇ 40 ਨਹੀਂ ਤਾਂ ਘੱਟੋ ਘੱਟ 25 ਤਾਂ ਬਿਜ਼ਨੈਸ਼ ਐਡਵਾਈਜ਼ਰੀ ਕਮੇਟੀ ਵੀ ਨਾ ਕਰ ਸਕੇ, ਉਸ ਦੇ ਅਧਿਕਾਰਾਂ ਉਤੇ ਵੀ ਲਿਮਟ ਲਗਾਉ ਕਿ atleast 25 ਸੀਟਿੰਗਾਂ ਤਾਂ ਕਰਨ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਵਿੱਚ ਜੇ ਦੂਸਰੇ ਮੈਂਬਰ ਹੁੰਦੇ ਹਨ, ਸਾਡੇ ਵੀ ਇਸ ਗੱਲ ਬਾਰੇ ਸਾਰੇ ਸਹਿਮਤ ਹਨ ਕਿ ਮੈਂਬਰ ਨੂੰ ਆਪਣੀ ਗੱਲ ਕਰਨ ਦਾ ਟਾਈਮ ਤਾਂ ਮਿਲੇ । ਸਰ, ਕਿੰਨੇ ਕੰਮ ਹੋ ਜਾਂਦੇ ਹਨ, ਇੱਕ ਸਵਾਲ ਲੱਗਦਾ ਹੈ, ਅਫਰਸਸ਼ਾਹੀ ਭੱਜੀ ਫਿਰਦੀ ਹੈ ਔਰ ਇਸ ਤਰ੍ਹਾਂ (ਚੁਟਕੀ ਮਾਰ ਕੇ

ਦਿਖਾਉਂਦੇ ਹੋਏ) ਹੱਲ ਹੋ ਜਾਂਦਾ ਹੈ, ਕਹਿਣ ਦੀ ਵੀ ਲੋੜ ਨਹੀਂ ਪੈਂਦੀ, ਇਥੇ ਕੋਈ ਆਸ਼ਵਾਸਨ ਦੇਣ ਦੀ ਲੋੜ ਨਹੀਂ ਪੈਂਦੀ, ਹੋ ਹੀ ਜਾਂਦਾ ਹੈ, ਕਾਲ ਅਟੈਨਸ਼ਨ ਲੱਗਦੀ ਹੈ, ਮੈਂਬਰ ਆਪਣੀਆਂ ਇਥੇ ਗੱਲਾਂ ਰੱਖਦੇ ਹਨ ਤਾਂ ਉਸ ਨਾਲ ਸਾਰੀਆਂ ਪੂਰੀਆਂ ਹੋ ਜਾਂਦੀਆਂ ਹਨ ਇਥੇ ਰੱਖਣ ਦੇ ਨਾਲ ਹੀ ਥੱਲੇ ਚਹਿਲ ਪਹਿਲ ਹੋ ਜਾਂਦੀ ਹੈ, ਥੱਲੇ ਉਸ ਦੇ ਉਤੇ ਵੀ ਕੰਮ ਹੋਣਾ ਸ਼ੁਰੂ ਹੋ ਜਾਂਦਾ ਹੈ। ਸੋ, ਸਰ ਮੇਰੀ ਆਪ ਜੀ ਨੂੰ ਬੇਨਤੀ ਹੈ ਕਿ ਆਪ ਜੀ ਆਪਣੇ ਵੱਲੋਂ ਸਰਕਾਰ ਨੂੰ ਨੋਟ ਭੇਜੋ ਤਾਂਕਿ ਆਉਣ ਵਾਲੇ ਸੈਸ਼ਨ ਵਿਚ ਇੱਕ ਬਿਲ ਆ ਜਾਵੇ, ਰੂਲਾਂ ਦੇ ਵਿੱਚ ਅਮੈਂਡਮੈਂਟ ਆ ਜਾਵੇ। ਸਰ, ਮੈਂ ਨਾਲ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੂਲਾਂ ਦੀ ਅਮੈਂਡਮੈਂਟ ਦੇ ਨਾਲ ਨਾਲ ਤੁਸੀਂ ਇਸ ਸਦਨ ਦੀਆਂ ਜਿਸ ਤਰੀਕੇ ਦੇ ਨਾਲ ਐਮ.ਐਲ.ਏ. ਦੀਆਂ ਕਦਰਾਂ ਕੀਮਤਾਂ ਨੂੰ ਬਰਕਰਾਰ ਰੱਖਿਆ ਹੈ ਉਸ ਲਈ ਵੀ ਮੈਂ ਤੁਹਾਡਾ ਧੰਨਵਾਦੀ ਹਾਂ । (ਥੰਪਿੰਗ) ਹੁਣ ਸਰ, ਤੁਸੀਂ ਮੈਨੂੰ ਕਿਹਾ, ਮੈਨੂੰ ਨਹੀਂ ਕਿਹਾ ਸਦਨ ਨੂੰ ਕਿਹਾ ਕਿ ਕਮੇਟੀ ਬਣਾਈ ਹੈ ਕਿ ਇਹ ਜਿਹੜਾ ਲਾਈਵ ਕਰਨਾ ਹੈ, ਇਹ ਕਮੇਟੀ ਫੈਸਲਾ ਕਰੇਗੀ, ਸਰ, ਕਰਵਾ ਦਿਉ ਫੈਸਲਾ, ਤੁਹਾਡੇ ਹੱਥ ਵਿੱਚ ਹੈ, ਕਮੇਟੀ ਤੁਹਾਡੀ ਹੈ, ਇਸ ਕੰਮ ਨੂੰ ਨਿਬੇੜੋ ਤੇ ਆਉਣ ਵਾਲਾ ਜਿਹੜਾ ਸਾਡਾ ਸੈਸ਼ਨ ਹੈ ਇਹ ਲਾਈਵ ਹੋ ਜਾਵੇ ਤਾਂਕਿ ਲੋਕਾਂ ਨੂੰ ਪਤਾ ਲੱਗੇ ਕਿ ਸਾਡਾ ਨੁਮਾਇੰਦਾ ਕੀ ਬੋਲਦਾ ਹੈ। ਹੁਣ ਉਥੇ ਸਾਡਾ ਇੱਕ ਮੈਂਬਰ ਲੜਨ ਵਾਸਤੇ ਪਰਵੋਕ ਕਰ ਰਿਹਾ ਹੈ, ਇਥੇ ਆ ਕੇ ਲੜਾਈ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ let the peoples know ਕਿ ਇਹ ਜਿਹੜੇ ਤੁਸੀਂ ਬਣਾ ਕੇ ਭੇਜਦੇ ਹੋ, ਲੋਕ ਦੇਖਣਗੇ ਕਿ ਇਨ੍ਹਾਂ ਦੀ ਇਥੇ ਕਾਰਗੁਜ਼ਾਰੀ ਕਿਹੋ ਜਿਹੀ ਹੈ..

**ਮਾਨਯੋਗ ਸਪੀਕਰ:** ਮੈਂ ਸਹਿਮਤ ਹਾਂ, ਤੁਹਾਡੇ ਨਾਲ ਸਹਿਮਤ ਹਾਂ, ਇਹ ਹੋਵੇਗਾ, ਇਹ ਹੋਵੇਗਾ। ਸਿੰਗਲਾ ਸਾਹਿਬ ਨੇ ਕੁਝ ਕਹਿਣਾ ਹੈ, ਸ਼੍ਰੀ ਬ੍ਰਹਮ ਮਹਿੰਦਰਾ ਜੀ, ਇੱਕ ਮਿੰਟ ਜੀ, ਪਹਿਲਾਂ ਸਿੰਗਲਾ ਸਾਹਿਬ ਨੂੰ ਆਪਣੀ ਗੱਲ ਕਹਿ ਲੈਣ ਦਿਉ।

**ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ):** ਸਰ, ਮੈਂ ਜ਼ਿਆਦਾ ਲੰਮੀ ਗੱਲ ਨਹੀਂ ਕਰਨੀ। ਮੈਂ ਇੱਕ ਮਿੰਟ ਵਿੱਚ ਇਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਇਸ ਹਾਊਸ ਵਿਚ ਸੈਂਸ ਡਿਵੈਲਪ ਹੋ ਰਹੀ ਹੈ, ਉਹ ਇਹ ਹੋ ਰਹੀ ਹੈ ਕਿ ਜਿਹੜੇ ਸਾਡੇ ਵਿਧਾਨ ਸਭਾ ਦੇ ਪ੍ਰੋਸੀਜਰਜ਼ ਹਨ ਜਾਂ ਜਿਹੜੇ ਸਾਡੇ etiquettes ਹਨ ਉਹ ਸਾਰਿਆਂ ਦੀਆਂ ਮਰਿਯਾਦਾ ਨੂੰ ਖਤਮ ਕੀਤਾ ਜਾਂਦਾ ਹੈ। ਤੁਸੀਂ ਸਰ ਜਦੋਂ ਵੀ ਸਦਨ ਚਲਾਈ ਹੈ, ਏਨੀ ਦੇਰ ਤੋਂ ਤੁਸੀਂ ਸਦਨ ਚਲਾ ਰਹੇ ਹੋ, ਤੁਸੀਂ ਬੜੀ ਪੇਸੈਂਸ਼ ਦੇ ਨਾਲ ਹਰ ਚੀਜ਼ ਨੂੰ ਸੁਣਦੇ ਵੀ ਹੋ, ਸਮਝਦੇ ਵੀ ਹੋ, ਬਰਦਾਸ਼ਤ ਵੀ ਕਰਦੇ ਹੋ ਤੇ ਆਪਣਾ ਕੰਮ ਵੀ ਕਰਦੇ ਹੋ। ਸਰ, ਜਦੋਂ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹੋ ਜਾਂਦੇ ਹਨ ਤਾਂ ਤੁਸੀਂ ਹਮੇਸ਼ਾ ਹੀ ਇਹ ਗੱਲ ਕਹਿੰਦੇ ਹੋ ਕਿ ਹੁਣ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹੋ ਗਏ

ਹਨ, ਇਨ੍ਹਾਂ ਨੂੰ ਬੋਲ ਲੈਣ ਦਿਉ। ਸਰ, ਅੱਜ ਮੈਨੂੰ ਇਹ ਗੱਲ ਦੇਖ ਕੇ ਬੜਾ ਦੁੱਖ ਹੋਇਆ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਸੀਟ ਸਾਹਮਣੇ ਹੈ ਤੇ ਲੀਡਰ ਆਫ ਦਿ ਆਪੋਜ਼ੀਸ਼ਨ ਵੱਲੋਂ ਬੈਂਚ ਉਤੇ ਖੜ੍ਹਨਾ, ਆਪਣੀ ਸੀਟ ਦੇ ਉਤੇ ਖੜ੍ਹ ਜਾਣਾ ਤਾਂ ਵੱਖ ਗੱਲ ਹੈ ਪਰ he wanted to disrupt the Hon'ble Finance Minister and came in front of the Hon'ble Finance Minister to disrupt the speech. (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਰ, ਮੇਰਾ ਕਹਿਣ ਦਾ ਮਕਸਦ ਇਹ ਹੈ ਕਿ ਅਗਰ ਤਾਂ ਇਨ੍ਹਾਂ ਨੇ ਇਸ ਤਰ੍ਹਾਂ ਕਰਨਾ ਹੈ ਤਾਂ ਫਿਰ ਅਗਲੀ ਵਾਰੀ ਕਿਉਂਕਿ ਜਦੋਂ ਜ਼ੀਰੋ ਆਵਰ ਆਉਂਦਾ ਹੈ ਤਾਂ ਸਭ ਤੋਂ ਸੀ.ਐਲ.ਪੀ. ਲੀਡਰ ਸਾਹਿਬ ਕਹਿਣਗੇ ਕਿ ਮੈਂ ਜ਼ੀਰੋ ਆਵਰ ਦੇ ਵਿੱਚ ਸਵਾਲ ਚੁੱਕਣਾ ਤੇ ਕਾਗਜ਼ ਚੁੱਕਣਗੇ ਤਾਂ ਪਹਿਲੇ ਇਸ਼ੂ ਤੋਂ ਲੈ ਕੇ ਪੰਜਵੇਂ ਇਸ਼ੂ ਤੱਕ ਬਰੇਕ ਹੀ ਨਹੀਂ ਲੱਗਦੀ ਤਾਂ ਕਿ ਕੋਈ ਹੋਰ ਮੈਂਬਰ ਉਨ੍ਹਾਂ ਦਾ ਸਵਾਲ ਨਾ ਚੁੱਕ ਸਕੇ। ਇਹ ਸਾਰਾ ਸਦਨ ਹੈ ਅਤੇ ਹਰ ਰੋਜ਼ ਘੰਟਾ ਤੁਸੀਂ ਜ਼ੀਰੋ ਆਵਰ ਵਾਸਤੇ ਦਿੱਤਾ ਹੈ। ਸਾਰੇ ਮੈਂਬਰ ਖੁੱਲ੍ਹ ਕੇ ਬੋਲੇ ਹਨ ਅਗਰ ਲੀਡਰ ਆਫ ਦਿ ਆਪੋਜ਼ੀਸ਼ਨ ਦਾ ਅਖਤਿਆਰ ਹੁੰਦਾ ਹੈ ਕਿ ਉਹ ਜਦੋਂ ਖੜ੍ਹੇ ਹੋ ਜਾਣ ਤਾਂ ਪਾਰਲੀਮੈਂਟਰੀ ਪ੍ਰੋਸੀਜਰ ਦੇ ਹਿਸਾਬ ਨਾਲ ਉਨ੍ਹਾਂ ਨੂੰ ਪਹਿਲ ਦਿੱਤੀ ਜਾਂਦੀ ਹੈ ਪਰ ਉਹ ਵੀ ਤਾਂ ਇਸ ਗੱਲ ਦੀ ਮਰਿਆਦਾ ਸਮਝਣ। ਜੇਕਰ ਉਨ੍ਹਾਂ ਨੇ ਫਾਈਨਾਂਸ ਮਨਿਸਟਰ ਨੂੰ ਅਪੋਜ਼ ਕਰਨਾ ਹੈ then he should atleast stand on his seat and oppose or he should go to the well and oppose, not that he should stand in front of the Finance Minister to obstruct him that he could not speak, what he wants to speak. ਇਹ ਜਿੰਨੇ ਲੋਕ ਹਨ, ਸਪੀਕਰ ਸਾਹਿਬ, ਇਨ੍ਹਾਂ ਤੇ ਕੋਈ ਨਾ ਕੋਈ ਗੱਲ ਜ਼ਰੂਰ ਬਣਾਓ।

ਜਿਹੜੀ ਸਵਾਲਾਂ ਦੀ ਗੱਲ ਹੈ, ਇਹ ਗੱਲ ਹਾਊਸ ਵਿੱਚ ਕਿਸੇ ਮੈਂਬਰ ਸਾਹਿਬ ਵਲੋਂ ਆਈ ਸੀ ਕਿ ਜਿੰਨੇ ਹਾਊਸ ਵਿੱਚ ਸਵਾਲ ਲੱਗਦੇ ਹਨ, ਇਨ੍ਹਾਂ ਦੀ ਗਿਣਤੀ ਵਧਾ ਦਿਓ। ਕਈ ਮੈਂਬਰਾਂ ਨੇ ਸਵਾਲ ਇਸ ਕਰਕੇ ਲਗਾਉਣੇ ਹੁੰਦੇ ਹਨ ਕਿਉਂਕਿ ਉਨ੍ਹਾਂ ਨੇ ਆਪਣੀ ਵਿਧਾਨ ਸਭਾ ਕਾਂਸਟੀਚੁਐਂਸੀ ਵਿੱਚ ਆਪਣੇ ਲੋਕਾਂ ਨੂੰ ਰਿਕਾਰਡ ਦਿਖਾਉਣਾ ਹੁੰਦਾ ਹੈ ਕਿ ਅਸੀਂ ਇਹ ਮੁੱਦਾ ਚੁੱਕਿਆ ਹੈ ਲੇਕਿਨ ਜੇ ਇਨ੍ਹਾਂ ਨੇ ਸਟਾਰਡ ਕੁਐਸਚਨ ਤੇ ਨਹੀਂ ਬੋਲਣਾ ਤਾਂ ਇਨ੍ਹਾਂ ਦੀ ਗਿਣਤੀ ਵਧਾ ਦਿਓ ਤਾਂ ਕਿ ਜ਼ਿਆਦਾ ਮੈਂਬਰਾਂ ਨੂੰ ਆਪਣੇ ਸਵਾਲ ਕਰਨ ਦਾ ਮੌਕਾ ਮਿਲ ਜਾਵੇ।

**ਸਰਦਾਰ ਗੁਰਕੀਰਤ ਸਿੰਘ ਕੋਟਲੀ (ਖੰਨਾ)**: ਸਪੀਕਰ ਸਾਹਿਬ, ਜਿੱਥੇ ਮੈਂ ਤੁਹਾਨੂੰ ਵਧਾਈ ਦਿੰਦਾ ਹਾਂ ਕਿ ਤੁਸੀਂ ਬਹੁਤ ਵਧੀਆ ਤਰੀਕੇ ਨਾਲ ਸਦਨ ਨੂੰ ਚਲਾਇਆ ਅਤੇ ਹਰ ਮੈਂਬਰ ਨੂੰ, ਖਾਸ ਕਰਕੇ ਜਿਹੜੇ ਫਸਟ ਟਾਈਮ ਐਮ.ਐਲ.ਏ ਬਣੇ ਹਨ, ਉਨ੍ਹਾਂ ਨੂੰ ਬੋਲਣ ਦਾ ਪੂਰਾ ਮੌਕਾ ਦਿੱਤਾ ਹੈ। ਕੁਐਸਚਨ ਆਵਰ ਅਤੇ ਜ਼ੀਰੋ

ਆਵਰ ਵਿੱਚ ਵੀ ਤੁਸੀਂ ਪੂਰਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸਰਦਾਰ ਨਵਜੋਤ ਸਿੰਘ ਸਿੱਧੂ ਨੇ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਲਾਈਵ ਕਰਨ ਦੀ ਗੱਲ ਕਹੀ ਹੈ, ਮੈਂ ਇਨ੍ਹਾਂ ਦੀ ਗੱਲ ਨੂੰ ਸੈਕਿੰਡ ਕਰਦਾ ਹਾਂ, ਪ੍ਰੋੜ੍ਹਤਾ ਕਰਦਾ ਹਾਂ।(ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇਸ ਦੇ ਨਾਲ ਅਕਾਊਂਟੇਬਿਲਟੀ ਵਧਦੀ ਹੈ ਅਤੇ ਲੋਕਾਂ ਨੂੰ ਪਤਾ ਲਗਦਾ ਹੈ ਕਿ ਉਨ੍ਹਾਂ ਦਾ ਨੁਮਾਇੰਦਾ ਆਪਣੇ ਹਲਕੇ ਵਾਸਤੇ, ਪੰਜਾਬ ਵਾਸਤੇ ਕੀ ਵਿਚਾਰ ਰੱਖਦਾ ਹੈ। ਸਪੀਕਰ ਸਾਹਿਬ, ਮੇਰੀ ਤੁਹਾਨੂੰ ਰਾਏ ਜਾਂ ਮਸ਼ਵਰਾ ਇਹ ਹੈ ਕਿ ਰਾਜ ਸਭਾ ਜਾਂ ਲੋਕ ਸਭਾ ਦੀ ਤਰਜ਼ ਤੇ ਪੰਜਾਬ ਵਿਧਾਨ ਸਭਾ ਦਾ ਚੈਨਲ ਚਲਾਓ। ਉਸ ਰਾਹੀਂ ਹਾਊਸ ਦੀਆਂ ਪ੍ਰੋਸੀਡਿੰਗਜ਼ ਦਿਖਾਈਆਂ ਜਾਣ। ਉਸ ਦੇ ਨਾਲ ਨਾਲ ਇਹ ਜੋ ਹਾਊਸ ਵਿੱਚ ਅਤੇ ਹਾਊਸ ਤੋਂ ਬਾਹਰ ਹੁੰਦਾ ਹੈ, ਇਹ ਵੀ ਲੋਕਾਂ ਨੂੰ ਪਤਾ ਲੱਗਣਾ ਚਾਹੀਦਾ ਹੈ। ਵਿਧਾਨ ਸਭਾ ਦਾ ਚੈਨਲ ਅਗਰ ਚੱਲ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਵਧੀਆ ਕੋਈ ਗੱਲ ਨਹੀਂ ਹੋ ਸਕਦੀ ਕਿਉਂਕਿ ਲਾਈਵ ਪ੍ਰੋਸੀਡਿੰਗਜ਼ ਉਸ ਚੈਨਲ ਦੇ ਮਾਧਿਅਮ ਰਾਹੀਂ ਦਿਖਾਈਆਂ ਜਾ ਸਕਦੀਆਂ ਹਨ।(ਥੰਪਿੰਗ)

**ਮਾਨਯੋਗ ਸਪੀਕਰ** : ਸੰਸਦੀ ਮਾਮਲੇ ਮੰਤਰੀ ਜੀ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਇਕ ਗੱਲ ਹੋਰ ਕਰਨੀ ਹੈ। ਅਸੀਂ ਪਿਛਲੇ 3-4 ਮਹੀਨਿਆਂ ਤੋਂ ਦੇਖ ਰਹੇ ਹਾਂ ਕਿ ਹਰਿਆਣਾ ਵਿਧਾਨ ਸਭਾ ਦੇ ਜਿਹੜੇ ਮੈਂਬਰ ਹਨ, ਉਨ੍ਹਾਂ ਦੀਆਂ ਗੱਡੀਆਂ ਤੇ ਐਮ.ਐਲ.ਏ ਦੇ ਫਲੈਗ ਲੱਗ ਚੁੱਕੇ ਹਨ। ਪ੍ਰਿੰਸੀਪਲ ਸੈਕਟਰੀ, ਡੀ.ਸੀ., ਐਸ.ਐਸ.ਪੀ ਦਾ ਅਲੱਗ ਅਲੱਗ ਫਲੈਗ ਹੁੰਦਾ ਹੈ। ਮੈਂ ਤੁਹਾਨੂੰ ਇਹ ਬੇਨਤੀ ਕਰਦਾ ਹਾਂ ਕਿ ਐਮ.ਐਲ.ਏਜ਼ ਦੀ ਵੀ ਕੋਈ ਨਾ ਕੋਈ ਆਈਡੈਂਟਿਟੀ ਹੋਣੀ ਚਾਹੀਦੀ ਹੈ। ਲਾਲ ਬੱਤੀਆਂ ਬਾਰੇ ਆਪਾਂ ਕਿਹਾ ਕਿ ਵੀ.ਆਈ.ਪੀ ਕਲਚਰ ਹੈ, ਉਹ ਉਤਾਰ ਦਿੱਤੀਆਂ ਅਤੇ ਕਿਸੇ ਨੇ ਕੋਈ ਆਪੱਤੀ ਨਹੀਂ ਕੀਤੀ ਪਰ ਜੇਕਰ ਐਮ.ਐਲ.ਏ ਦਾ ਕੋਈ ਫਲੈਗ ਬਣ ਜਾਵੇ, ਇਕ ਰੰਗ ਬਣ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਚੰਗੀ ਗੱਲ ਹੋਵੇਗੀ, ਇਹ ਮੇਰੀ ਤੁਹਾਨੂੰ ਰਾਏ ਹੈ।(ਥੰਪਿੰਗ)

**ਮਾਨਯੋਗ ਸਪੀਕਰ** : ਮੈਂ ਇਸ ਬਾਰੇ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਹੈ। ਬ੍ਰਹਮ ਮਹਿੰਦਰਾ ਜੀ, ਮੈਂ ਵੀ ਚਾਹੁੰਦਾ ਸੀ ਕਿ ਇਹ ਜਿਹੜੀ ਗੱਲ ਕੋਟਲੀ ਜੀ ਨੇ ਕਹੀ ਹੈ, ਅਸੀਂ ਐਡਵੋਕੇਟ ਜਨਰਲ ਦੀ ਰਾਏ ਮੰਗੀ ਸੀ, ਐਡਵੋਕੇਟ ਜਨਰਲ ਸਾਹਿਬ ਨੇ ਸਾਡਾ ਕੇਸ ਨਹੀਂ ਮੰਨਿਆ। ਕਿਹਾ ਹੈ ਕਿ ਇਜ਼ਾਜਤ ਨਹੀਂ ਹੋ ਸਕਦੀ। ਮੈਂ ਮਹਿਸੂਸ ਕਰਦਾ ਹਾਂ ਕਿ better ਹੈ ਕਿ ਤੁਸੀਂ ਗੌਰਮਿੰਟ ਲੈਵਲ ਤੇ ਇਸ ਮਸਲੇ ਨੂੰ ਟੇਕ ਅੱਪ ਕਰਕੇ ਇਸ ਦਾ ਕੋਈ ਹੱਲ ਕਰੋ। ਮੈਂ ਚਿੱਠੀ ਲਿਖੀ ਸੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸਪੀਕਰ ਸਾਹਿਬ, ਇਸ ਪਵਿੱਤਰ ਹਾਊਸ ਦਾ ਮੈਂਬਰ ਬਣਨ ਦਾਸੁਭਾਗ ਮੈਨੂੰ ਪਹਿਲੀ ਵਾਰ 1980 ਵਿੱਚ ਪ੍ਰਾਪਤ ਹੋਇਆ ਸੀ। ਉਦੋਂ ਤੋਂ ਲੈ ਕੇ ਅਸੀਂ ਅਜਿਹੇ ਸੈਸ਼ਨ ਦੇਖੇ ਹਨ, ਇਕ ਇਕ ਮਹੀਨਾ ਸੈਸ਼ਨ ਚਲਦਾ ਸੀ ਅਤੇ ਬੜੇ ਡੈਕੋਰਮ ਨਾਲ ਚਲਦਾ ਸੀ। ਇੱਥੇ ਆਪਸ ਵਿੱਚ ਥੋੜ੍ਹੀ-ਬਹੁਤ ਬਹਿਸ ਵੀ ਹੋ ਜਾਣੀ ਪਰ brotherhood, ਭਾਈਚਾਰਾ ਬਹੁਤ ਜ਼ਿਆਦਾ ਸੀ। ਆਪਸ ਵਿੱਚ ਇਕੱਠੇ ਵੀ ਬੈਠਦੇ ਸੀ ਪਰੰਤੂ ਜਿਸ ਤਰ੍ਹਾਂ ਦਾ ਤਣਾਅਪੂਰਨ ਵਾਤਾਵਰਣ, confrontationist attitudes build ਹੋ ਗਏ ਹਨ, ਇਹ ਆਪਣੇ ਹਾਊਸ ਨੂੰ ਚਲਾਉਣ ਵਿੱਚ detrimental ਹਨ। ਅੱਜ ਜਿਵੇਂ ਆਮ ਚਰਚਾ ਹੋ ਰਹੀ ਹੈ, ਵਰਲਡ ਦੀ largest democracy, India ਤੇ ਕੁਐਸਚਨ ਮਾਰਕ ਲੱਗ ਗਿਆ ਹੈ ਕਿ ਇਹ ਡੈਮੋਕ੍ਰੇਸੀ survive ਕਰੇਗੀ। ਇੰਟਰਨੈਸ਼ਨਲ ਲੈਵਲ ਤੇ ਵਰਲਡ ਵਿੱਚ ਅਸੀਂ ਕੰਡੈਮ ਹੋ ਰਹੇ ਹਾਂ because of one person. ਸਾਰਾ ਦੇਸ਼ ਕੰਡੈਮ ਹੋ ਰਿਹਾ ਹੈ। ਸਾਡੀ ਡੈਮੋਕ੍ਰੇਸੀ modern democracies ਵਿੱਚ, ਜੋ ਕਿ largest democracy ਗਿਣੀ ਜਾਂਦੀ ਹੈ, ਉਹ ਕੰਡੈਮ ਹੋ ਰਹੀ ਹੈ। ਸੋ, ਉਨ੍ਹਾਂ ਕਦਰਾਂ ਨੂੰ ਅਤੇ ਅਸੀਂ ਕਮ-ਜ਼-ਕਮ ਆਪਣੀ ਸਟੇਜ ਤਾਂ ਸੰਭਾਲ ਕੇ ਰੱਖੀਏ। ਜਿਹੜਾ ਡੈਕੋਰਮ ਹੈ, ਸਾਰਾ ਕੁਝ ਹੈ, ਆਪਾਂ ਤਾਂ ਮੇਨਟੇਨ ਕਰੀਏ। ਆਪਾਂ ਇਹ ਸਰਕਾਰ ਆਉਂਦਿਆਂ ਹੀ ਸੋਚਿਆ ਸੀ ਕਿ ਕਾਫ਼ੀ ਐਮ.ਐਲ.ਏਜ਼ ਨਵੇਂ ਆਏ ਹਨ, ਇਨ੍ਹਾਂ ਦਾ ਇੱਕ ਓਰੀਐਂਟੇਸ਼ਨ ਕੋਰਸ ਲਗਾਈਏ ਤਾਂ ਕਿ ਸਾਰਾ ਸਿਸਟਮ ਸੈੱਟ ਹੋਵੇ। ਸਪੀਕਰ ਸਾਹਿਬ, ਤੁਸੀਂ ਮਿਹਨਤ ਵੀ ਕੀਤੀ। ਤਿੰਨ ਦਿਨ ਦਾ ਕੋਰਸ ਵੀ ਲਗਾ ਕੇ ਦਿੱਤਾ ਪਰ ਮੈਂ ਸਮਝਦਾ ਹਾਂ ਕਿ ਉਸ ਦਾ ਜ਼ਿਆਦਾ ਇਫੈਕਟ ਨਹੀਂ ਹੋ ਸਕਿਆ। ਪਰ ਕੁਝ ਕੁਝ ਚੀਜ਼ਾਂ ਆਉਣ ਵਾਲੇ ਸੈਸ਼ਨ ਲਈ ਠੀਕ ਕਰਨ ਵਾਲੀਆਂ ਹਨ, ਕੁਰੈਕਟ ਕਰਨ ਵਾਲੀਆਂ ਹਨ। ਇਹ ਠੀਕ ਹੈ ਕਿ ਅਗਲੇ ਛੇ ਮਹੀਨੇ ਵਿੱਚ ਆਪਣਾ ਇੱਕ ਵਾਰ ਸੈਸ਼ਨ ਹੋਰ ਆਉਣਾ ਹੈ। ਪਰ ਆਉਣ ਵਾਲੀਆਂ ਜਿਹੜੀਆਂ ਪੀੜ੍ਹੀਆਂ ਹਨ, ਮੈਂ ਉਨ੍ਹਾਂ ਵਾਸਤੇ ਵੀ ਕਹਿ ਰਿਹਾ ਹਾਂ ਕਿ ਇੱਕ ਸੈਸ਼ਨ ਨੂੰ ਕਿਵੇਂ ਚਲਾਉਣਾ ਹੈ, ਉਸ ਦਾ ਡੈਕੋਰਮ ਕਿਵੇਂ ਮੇਨਟੇਨ ਕਰਨਾ ਹੈ, ਇਸ ਦੇ ਵਾਸਤੇ ਜ਼ਰੂਰ ਕੋਈ ਮੈਕੇਨਿਜ਼ਮ ਆਪਾਂ ਬਣਾ ਕੇ ਜਾਈਏ।

ਬਾਕੀ ਸਰ, ਮੈਂ ਇਹ ਗੱਲ ਕਹਿਣ ਵਿੱਚ ਪਿੱਛੇ ਨਹੀਂ ਰਹਾਂਗਾ ਕਿ ਜਿੰਨੀ ਸਹਿਣਸ਼ੀਲਤਾ ਔਰ ਜਿੰਨੀ ਪੇਸ਼ੈਂਸ ਨਾਲ ਤੁਸੀਂ ਹਾਊਸ ਚਲਾਇਆ ਹੈ, ਮੈਂ ਉਸ ਨੂੰ ਐਪਰੀਸੀਏਸ਼ਟ ਕਰਦਾ ਹਾਂ। ਅੱਜ ਜਿਸ ਵੇਲੇ ਤੁਹਾਨੂੰ ਥੋੜ੍ਹਾ ਜਿਹਾ ਗੁੱਸਾ ਵੀ ਆਇਆ। ਉਹ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਕੁਰਸੀ ਹੈ, ਜਿਸ ਕੁਰਸੀ ਨੂੰ ਤੁਸੀਂ ਸੁਸ਼ੋਭਿਤ ਕਰ ਰਹੇ ਹੋ, ਉਸ ਕੁਰਸੀ ਦਾ ਇਹ ਗੁੱਸਾ ਸੀ। ਮਤਲਬ ਕਿ ਤੁਹਾਡੀ ਜਿਹੜੀ ਅਥਾਰਿਟੀ ਦਾ ਪੱਧਰ ਹੈ, ਤੁਸੀਂ ਆਪਣੀ ਅਥਾਰਿਟੀ ਨੂੰ ਬਹੁਤ ਠੀਕ ਦਿਖਾਇਆ ਹੈ ਕਿ ਜਿਹੜੀਆਂ ਡੈਕੋਰਮ ਦੇ ਉਲਟ ਗੱਲਾਂ ਹੋਈਆਂ ਹਨ, ਉਹ ਠੀਕ ਰਹਿਣ।

ਸਪੀਕਰ ਸਾਹਿਬ, ਮੈਂ ਤੁਹਾਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ ਜਿਹੜਾ ਤੁਸੀਂ ਚਾਰ-ਸਾਢੇ ਚਾਰ ਸਾਲ ਦੇ ਸਮੇਂ ਦੌਰਾਨ ਵਿਧਾਨ ਸਭਾ ਸੈਸ਼ਨ ਬਹੁਤ ਅੱਛੇ ਚਲਾਏ ਹਨ। ਮੈਂ ਉਸ ਗੱਲ ਨੂੰ ਐਪਰੀਸ਼ੀਏਟ ਕਰਦਾ ਹਾਂ। Thank you very much. (ਥੰਪਿੰਗ)

**ਮਾਨਯੋਗ ਸਪੀਕਰ:** ਕਿਉਂਕਿ ਤੁਸੀਂ ਇਹ ਗੱਲ ਚਲਾਈ ਹੈ। ਮੈਨੂੰ ਇਹ ਗੱਲ ਸਰਵਜਨਕ ਕਰਨ ਵਿੱਚ ਕੋਈ ਝਿਜਕ ਨਹੀਂ ਕਿ ਮੈਂ ਜ਼ਿੰਮੇਵਾਰ ਲੀਡਰਾਂ ਨੂੰ ਪਹਿਲਾਂ ਬੁਲਾ ਕੇ ਉਨ੍ਹਾਂ ਨਾਲ ਗੱਲ ਕੀਤੀ ਸੀ ਕਿ ਪ੍ਰੋਟੈਸਟ ਕਰਨਾ, ਵਿਰੋਧ ਕਰਨਾ ਤੁਹਾਡਾ ਹੱਕ ਹੈ। ਡੈਮੋਕਰੇਟਿਕ ਸਿਸਟਮ ਵਿੱਚ ਤੁਹਾਨੂੰ ਅਜਿਹਾ ਕਰਨ ਦੀ ਇਜਾਜ਼ਤ ਹੈ ਲੇਕਿਨ ਇੱਕ ਕੰਮ ਨਾ ਕਰਿਆ ਕਰੋ ਕਿ ਜਦੋਂ ਕੋਈ ਵਜ਼ੀਰ ਸਾਹਿਬ ਬੋਲਦੇ ਹਨ, ਖਾਸ ਤੌਰ ਤੇ ਐਫ.ਐਮ. ਸਾਹਿਬ, ਤਾਂ ਤੁਸੀਂ ਉਨ੍ਹਾਂ ਦੀ ਸੀਟ ਦੇ ਜ਼ਿਆਦਾ ਨੇੜੇ ਭਾਵ ਬਿਲਕੁਲ ਸਾਹਮਣੇ ਆ ਕੇ ਨਹੀਂ ਖੜ੍ਹ ਸਕਦੇ। ਤੁਸੀਂ ਵੈੱਲ ਆਦ ਦਿ ਹਾਊਸ ਵਿੱਚ ਆ ਸਕਦੇ ਹੋ। ਨਾਅਰੇ ਮਾਰ ਸਕਦੇ ਹੋ। ਵਾਕ-ਆਊਟ ਕਰ ਸਕਦੇ ਹੋ। ਲੇਕਿਨ ਤੁਹਾਡਾ ਕੋਈ ਰਾਈਟ ਨਹੀਂ ਹੈ। ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਉਨ੍ਹਾਂ ਨੇ ਮੈਨੂੰ ਇਸ ਗੱਲ ਦਾ ਵਚਨ ਦਿੱਤਾ ਸੀ ਕਿ ਅਸੀਂ ਉਥੇ ਐਫ.ਐਮ. ਸਾਹਿਬ ਦੀ ਚੇਅਰ ਦੇ ਅੱਗੇ, ਜਿੱਥੇ ਉਹ ਬੋਲ ਰਹੇ ਹੋਣਗੇ, ਅਸੀਂ ruckus create ਨਹੀਂ ਕਰਾਂਗੇ। ਮੈਨੂੰ ਇਸ ਗੱਲ ਦਾ ਆਪਣੇ ਆਪ ਉਪਰ ਅਫਸੋਸ ਹੈ ਕਿ ਗੱਲ ਕਰਕੇ ਉਹ ਵਚਨ ਤੋੜਿਆ ਗਿਆ।

**Mr. Speaker:** Question is -

"That this House expresses its concern on the current role of the Central Agencies such as CBI, ED, NIA etc. which have been set up to ensure transparency in public life. Unfortunately, there have been apparent instances wherein these agencies have been used to harass innocent people including the farmers, artists and political representatives and even some government officials.

During the ongoing Session of the Punjab Vidhan Sabha, a Member of this House has been compelled to remain absent from participating in the proceedings of the House and discharge his constitutional obligations as an elected representative of his constituency due to unwarranted and unconstitutional interference by the Enforcement Directorate, which has been noticed and condemned by this august House unanimously.

Therefore, this House strongly condemns such unwarranted and unconstitutional interference by the Central Agencies and urges upon the Government of India to refrain from infringing upon the rights of the elected representatives of the people by subverting due process of law and uphold the tenets of democratic set up in the country."

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਮੈਂ ਸਮੁੱਚੇ ਹਾਊਸ ਦੇ ਮਾਨਯੋਗ ਮੈਂਬਰਾਂ ਨੂੰ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਦਨ ਦੀ ਕਾਰਵਾਈ ਨੂੰ ਚਲਾਉਣ ਵਿੱਚ ਪੂਰਨ ਸਹਿਯੋਗ ਦਿੱਤਾ ਜਿਸ ਦੇ ਨਤੀਜੇ ਵਜੋਂ ਲੋਕ ਹਿੱਤਾਂ ਨਾਲ ਜੁੜੇ ਬਹੁਤ ਸਾਰੇ ਮਾਮਲੇ ਸਦਨ ਵਿੱਚ ਚੁੱਕੇ ਜਾ ਸਕੇ। ਬਹੁਤ ਸਾਰਾ ਵਿਧਾਨਿਕ ਕੰਮ ਹੋਇਆ। ਬਜਟ ਪੇਸ਼ ਹੋ ਸਕਿਆ, ਪਾਸ ਹੋ ਸਕਿਆ। ਆਨਰੇਬਲ ਗਵਰਨਰ ਸਾਹਿਬ ਜੀ ਦਾ ਐਡਰੈਸ ਹੋ ਸਕਿਆ, ਉਸ ਦੇ ਉਤੇ ਸਾਰਥਿਕ ਬਹਿਸ ਹੋ ਸਕੀ। ਗਵਰਨਰ ਐਡਰੈਸ 'ਤੇ ਧੰਨਵਾਦ ਪ੍ਰਸਤਾਵ ਪਾਸ ਕੀਤਾ ਗਿਆ। ਲੋਕ ਹਿੱਤ ਵਿੱਚ ਬਹੁਤ ਸਾਰੇ ਫੈਸਲੇ ਲਏ ਜਾ ਸਕੇ। ਮੈਂ ਆਪ ਸਭ ਦਾ ਜਿੱਥੇ ਅਤਿ ਧੰਨਵਾਦੀ ਹਾਂ, ਉਥੇ ਭਵਿੱਖ ਵਿੱਚ ਵੀ ਆਪ ਦੇ ਸਹਿਯੋਗ ਦੀ ਆਸ ਰੱਖਦਾ ਹਾਂ। ਧੰਨਵਾਦ।

**ਮਾਨਯੋਗ ਸਪੀਕਰ :** ਸਦਨ ਅਣਮਿੱਥੇ ਸਦਨ ਲਈ ਸਥਗਿਤ ਹੁੰਦਾ ਹੈ।

*3.39 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

----------------